

20/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 48 ਸਾਲ 4 ਦਸੰਬਰ 2013 (ਮਾਸਿਕ, ਪੰਜਾਬੀ)

## ਅੰਬਰ ਵੀ ਕੰਬਿਆ ਜ਼ਰੂਰ ਹੋਣੈ

ਖੜੀਆਂ ਮਾਸੂਮ ਜਿੰਦਾਂ, ਨੀਹਾਂ ਵਿੱਚ ਵੇਖ ਕੇ ਤੇ,
ਧਰਤੀ ਸੀ ਰੋਈ, ਅੰਬਰ ਵੀ ਕੰਬਿਆ ਜ਼ਰੂਰ ਹੋਣੈ।
ਜਿੰਦਾਂ ਨਿੱਕੀਆਂ ਨੇ, ਸਾਕਾ ਕਰਨਾ ਵਡੇਰਾ ਸੀ,
ਚੇਹਰਾ ਕਾਇਨਾਤ ਦਾ ਸੰਗਿਆ ਜ਼ਰੂਰ ਹੋਣੈ।
ਰੋਂਦੀਆਂ ਸੀ ਇੱਟਾਂ, ਗਾਰਾ ਕੀਰਨੇ ਸੀ ਪਾਂਵਦਾ,
ਕਾਰੀਗਰ ਇਸੇ ਰੰਗ 'ਚ ਰੰਗਿਆ ਜ਼ਰੂਰ ਹੋਣੈ।
ਧੂਈ ਤਲਵਾਰ ਹੋਊ, ਜਦੋਂ ਵੀ ਜਲਾਦ ਨੇ,
ਸੁਕੇ ਹੋਣੇ ਬੁਲ੍ਹ, ਪਾਣੀ ਮੰਗਿਆ ਜ਼ਰੂਰ ਹੋਣੈ।
ਨਵਾਬੀ ਦੇ ਗਰੂਰ 'ਚ ਫੈਸਲਾ ਸੁਣਾ ਕੇ ਤੇ,
ਤਾਹਨਿਆਂ ਨੇ ਦਿਲ ਡੰਗਿਆ ਜ਼ਰੂਰ ਹੋਣੈ।
ਬੜੀ ਹੀ ਅਜ਼ੀਬੋ-ਗਰੀਬ ਦਿਤੀ ਸਜਾ ਲਈ।
ਗੰਗੂ, ਸੁੱਚੇ ਤੇ ਵਜ਼ੀਰੇ ਨੂੰ ਭੰਡਿਆ ਜ਼ਰੂਰ ਹੋਣੈ।
ਮੌਤ ਨੂੰ ਵਿਆਹੁਣ ਲਈ ਲਾੜਿਆਂ ਨੂੰ ਦਾਦੀ ਨੇ,
ਚਾਵਾਂ ਨਾਲ ਤਿਆਰ ਕਰਿਆ ਜ਼ਰੂਰ ਹੋਣੈ।
ਮਾਰਦੇ ਜੈਕਾਰੇ ਪੁਜ ਗਏ ਕਚਿਹਰੀ ਦੋਵੇਂ,
ਦਿਲ ਸੂਬੇ ਸਰਹਿੰਦ ਦਾ, ਡਰਿਆ ਜ਼ਰੂਰ ਹੋਣੈ।
ਹਾਅ ਦਾ ਨਾਹਰਾ ਮਾਰਿਆ ਨਵਾਬ ਸ਼ੇਰ ਖਾਂ ਨੇ ਸੀ,
ਕਾਲਜਾ ਵਜ਼ੀਰੇ ਦਾ ਇਕ ਵਾਰੀ ਸੜਿਆ ਜ਼ਰੂਰ ਹੋਣੈ।
ਅਣਹੋਣੀ ਧਰਤੀ 'ਤੇ ਜਦੋਂ ਵੀ ਇਹ ਵਾਪਰੀ ਸੀ।
ਸਮੇਂ ਦਾ ਚੱਕਰ ਇੱਕ ਪਲ ਲਈ ਖੜਿਆ ਜ਼ਰੂਰ ਹੋਣੈ।
ਖ਼ਬਰ ਸ਼ਹੀਦੀ ਦੀ ਜਦੋਂ ਸੁਣੀ ਹੋਣੀ ਗੁਜਰੀ ਜੀ ਨੇ,
ਪੋਤੀਆਂ 'ਤੇ ਫ਼ਖਰ ਡਾਢਾ ਕਰਿਆ ਜ਼ਰੂਰ ਹੋਣੈ।
ਹਰ ਇੱਕ ਚੇਹਰਾ ਹੋਣਾ ਸੋਗ ਵਿੱਚ ਡੁੱਬ ਗਿਆ।
ਕਲੌਂਡੀਆਂ ਨੇ ਦੁਖ ਸਾਂਝਾ ਕਰਿਆ ਜ਼ਰੂਰ ਹੋਣੈ।

*ਪ੍ਰਿੰ: ਨਸੀਬ ਸਿੰਘ ਸੇਵਕ*



## ਅੰਦਰ ਪੜ੍ਹੋ : ਸੰਪਾਦਕੀ

**ਸ਼ਹੀਦੀ ਦਿਹਾੜਿਆਂ ਨੂੰ, ਰੌਣਕ ਮੇਲਿਆਂ, ਸਿਆਸੀ ਅਖਾੜਿਆਂ ਤੇ ਮੌਜ਼ ਮਸਤੀਆਂ ਵਿੱਚ ਨਾ ਰੋਲੀਏ, ਬਲਕਿ ਇਨ੍ਹਾਂ ਤੋਂ ਸਹੀ ਸੇਧ ਲੈਣ ਦਾ ਉਪਰਾਲੇ ਕਰੀਏ**

# ਸੱਚ ਸੁਣਾਇਸੀ

## ਸਲਾਮ ਤੇਰੀ ਸ਼ਮਸ਼ੀਰ ਨੂੰ

ਤੂੰ ਦੀਨਾਂ ਦਾ ਦਰਦੀ ਬਣਿਆ, ਤੂੰ ਜ਼ਖਮਾਂ ਦੀ ਪੱਟੀ ਵੇ,
ਸੂਰਬੀਰਾਂ ਨੂੰ ਸਿਦਕ ਬਖ਼ਸ਼ ਕੇ, ਲਾਜ ਕੌਮ ਦੀ ਰੱਖੀ ਵੇ।

ਸਾਂਝੀਵਾਲ ਚਹੁੰ ਵਰਣ ਬਣਾ ਕੇ, ਐਸਾ ਖੇਲ ਰਚਾਇਆ ਸੀ,
ਨਾ ਕੋ ਵੈਰੀ ਨਾਹਿ ਬਿਗਾਨਾ, ਊਚ ਨੀਚ ਮਿਟਾਇਆ ਸੀ,
ਜਦ ਤੇਰੀ ਸ਼ਮਸ਼ੀਰ ਸੀ ਲਿਸ਼ਕੀ, ਲਿਸ਼ਕੀ ਇਹ ਚਹੁੰ ਕੁੰਟੀਂ ਵੇ,
ਤੂੰ ਦੀਨਾਂ ਦਾ ਦਰਦੀ ਬਣਿਆ .............................. ।

ਪਿਆਰੇ ਬਣ ਸਚਿਆਰੇ ਤੇਰੇ, ਜਾਨਾਂ ਘੋਲ ਘੁਮਾ ਗਏ ਨੇ,
ਚਰਖੜੀਆਂ ਚੜ੍ਹ, ਖੋਪਰ ਲੁਹਾ ਗਏ, ਤਲੀ ਤੇ ਸੀਸ ਟਿਕ ਗਏ ਨੇ,
ਚਿੜੀਆਂ ਬਾਜਾਂ ਨੂੰ ਵੰਗਾਰਨ, ਐਸੀ ਦਿੱਤੀ ਗੁੜ੍ਹਤੀ ਵੇ,
ਤੂੰ ਦੀਨਾਂ ਦਾ ਦਰਦੀ ਬਣਿਆ .............................. ।

ਤਿਆਗਾਂ ਦੇ ਕਈ ਬਣ ਮੁਜੱਸਮੇ, ਐਸੀ ਕਾਰ ਕਮਾ ਗਏ ਨੇ,
ਬੰਦ ਬੰਦ ਕਟਵਾ ਕੇ ਬਰਦੇ, ਤੇਰੀ ਭੇਟ ਚੜ੍ਹਾ ਗਏ ਨੇ,
ਦੇ ਕੇ ਤੂੰ ਸਰਦਾਰੀਆਂ ਕੌਮ ਨੂੰ, ਜ਼ੰਜ਼ੀਰ ਗੁਲਾਮੀ ਦੀ ਕੱਟੀ ਵੇ,
ਤੂੰ ਦੀਨਾਂ ਦਾ ਦਰਦੀ ਬਣਿਆ .............................. ।

ਚਮਕੌਰ ਗੜ੍ਹੀ ਦੇ, ਸਰਹਿੰਦ ਨੀਹਾਂ ਦੇ, ਕਰ ਗਏ ਨਿਛਾਵਰ ਜਾਨਾਂ ਨੂੰ,
ਜ਼ਾਲਮ ਦੇ ਸੀ ਦਹਿਲੇ ਸੀਨੇ, ਵੇਖ ਐਸੇ ਬਲੀਦਾਨਾਂ ਨੂੰ,
ਖੇਰੂੰ-ਖੇਰੂੰ ਹੋਇਆ ਟੱਬਰ, ਪਰ ਤੂੰ ਕਸੀਸ ਨਾ ਵੱਟੀ ਵੇ,
ਤੂੰ ਦੀਨਾਂ ਦਾ ਦਰਦੀ ਬਣਿਆ .............................. ।

ਸ੍ਰੀ ਅਨੰਦਪੁਰ, ਭੰਗਾਣੀ, ਮੁਕਤਸਰ, ਵੈਰੀ ਇੰਝ ਝਟਕਾਏ ਸੀ,
ਜ਼ਾਲਮ ਤਰਾਹ ਤਰਾਹ ਕਰਦੇ ਭੱਜ ਗਏ, ਐਸੇ ਜੌਹਰ ਦਿਖਾਏ ਸੀ,
ਸਿੰਘ ਤੇਰਿਆਂ ਨਾ ਪਿੱਠ ਦਿਖਾਈ, ਲਾਈ ਜਾਨ ਕਸਵੱਟੀ ਵੇ,
ਤੂੰ ਦੀਨਾਂ ਦਾ ਦਰਦੀ ਬਣਿਆ .............................. ।

ਪੀਰ ਉੱਚ ਦਾ, ਸੰਤ ਸਿਪਾਹੀ, ਤੂੰ ਸਰਬੰਸ ਦਾ ਦਾਨੀ ਵੇ,
ਨਾ ਹੋਇਆ, ਨਾ ਹੈ ਕੋਈ ਏ, ਨਾ ਹੋਣਾ ਤੇਰਾ ਸਾਨੀ ਵੇ,
ਸਲਾਮ ਤੇਰੀ ਸ਼ਮਸ਼ੀਰ ਨੂੰ ਕਰਦੈ, 'ਕੰਵਲ' ਤੇਰੀ ਧੰਨ ਸਿੱਖੀ ਵੇ,
ਤੂੰ ਦੀਨਾਂ ਦਾ ਦਰਦੀ ਬਣਿਆ, ਤੂੰ ਜ਼ਖਮਾਂ ਦੀ ਪੱਟੀ ਵੇ।



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮਿਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ (ਮਾਸਿਕ, ਪੰਜਾਬੀ)

ਸਾਲ:4 ਦਸੰਬਰ : 2013 ਅੰਕ 48



***ਮਾਇਆ ਭੇਜਣ ਲਈ ਪਤਾ:-***
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ*

## ਤੱਤਕਰਾ





***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 20/-

**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163,
9465216530
E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

# ਸ਼ਹੀਦੀ ਦਿਹਾੜਿਆਂ ਨੂੰ, ਰੌਣਕ ਮੇਲਿਆਂ, ਸਿਆਸੀ ਅਖਾੜਿਆਂ ਤੇ ਮੌਜ਼ ਮਸਤੀਆਂ ਵਿੱਚ ਨਾ ਰੋਲੀਏ, ਬਲਕਿ ਇਨ੍ਹਾਂ ਤੋਂ ਸਹੀ ਸੇਧ ਲੈਣ ਦੇ ਉਪਰਾਲੇ ਕਰੀਏ!

ਸਿੱਖ ਇਤਿਹਾਸ ਆਪਣੇ ਪੁਰਖਿਆਂ ਦੇ ਖ਼ੂਨ ਨਾਲ ਲਿਖਿਆ ਗਿਆ ਇਕ ਲਾਸਾਨੀ ਅਤੇ ਹੈਰਾਨ ਕਰ ਦੇਣ ਵਾਲਾ ਵਿਲੱਖਣ ਇਤਿਹਾਸ ਹੈ। ਇਸ ਦਾ ਇੱਕ-ਇੱਕ ਪੰਨਾ ਸ਼ਹੀਦਾਂ ਦੇ ਲਹੂ ਨਾਲ ਲਾਲ ਸੁਰਖ਼ ਹੋਇਆ ਪਿਆ ਹੈ। ਸ਼ਹੀਦੀਆਂ ਅਤੇ ਕੁਰਬਾਨੀਆਂ ਇਸ ਦੀ ਜਿੰਦ ਜਾਨ ਹਨ। ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨਾਲ ਇਨ੍ਹਾਂ ਦਾ ਮੁੱਢ ਬੱਝਿਆ ਸੀ ਤੇ ਇਤਿਹਾਸ ਦੇ ਪੰਨਿਆਂ ਨੇ ਆਪਣੀ ਤਸਵੀਰ ਬਦਲ ਲਿਤੀ ਸੀ। ਅੱਜ ਤੱਕ ਕੁਰਬਾਨੀਆਂ ਦੇ ਇਸ ਦੌਰ ਨੂੰ ਨਾ ਹੀ ਠੱਲ੍ਹ ਪਈ ਹੈ ਅਤੇ ਨਾ ਹੀ ਕਦੀ ਠੱਲ੍ਹ ਪੈ ਸਕੇਗੀ। ਸ੍ਰੀ ਗੁਰੂ ਤੇਗ ਬਹਾਦਰ ਜੀ, ਮਾਤਾ ਗੁਜਰੀ ਜੀ, ਬਾਬਾ ਜ਼ੋਰਵਾਰ ਸਿੰਘ ਤੇ ਬਾਬਾ ਫਤਹਿ ਸਿੰਘ, ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ , ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲਾ ਜੀ, ਭਾਈ ਤਾਰੂ ਸਿੰਘ, ਬਾਬਾ ਬੰਦਾ ਸਿੰਘ ਬਹਾਦਰ ਆਦਿ ਦੀਆਂ ਕੁਰਬਾਨੀਆਂ-ਸ਼ਹੀਦੀਆਂ ਹਨ ਜੋ ਹਰ ਇੱਕ ਮਨੁੱਖ ਦੇ ਦਿਲ ਨੂੰ ਝੰਜੋੜ ਕੇ ਰੱਖ ਦਿੰਦੀਆਂ ਹਨ। ਇਨ੍ਹਾਂ ਵਿਚੋਂ ਸਭ ਤੋਂ ਦਿਲ ਕੰਬਾਊ ਤੇ ਦਰਦਨਾਕ ਸ਼ਹੀਦੀ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ, 7 ਅਤੇ 9 ਸਾਲ ਦੇ ਨਿਕੜੇ-ਨਿਕੜੇ ਸਾਹਿਬਜ਼ਾਦਿਆਂ ਦੀ ਹੈ। ਆਦਿ ਕਾਲ ਤੋਂ ਲੈ ਕੇ ਸ਼ਾਇਦ ਹੀ ਇਸ ਧਰਤ 'ਤੇ ਅਜੇਹੀ ਅਣਹੋਣੀ ਵਰਤੀ ਹੋਵੇ ਜਿਸ ਨੇ ਹਰ ਹਿਰਦਾ ਹਿਲਾ ਕੇ ਰੱਖ ਦਿਤਾ ਸੀ ਇਥੋਂ ਤੱਕ ਕਿ ਜਲਾਦ ਧੁਰ ਅੰਦਰੋਂ ਕੰਬ ਉਠਿਆ ਸੀ ਪਰ ਸੂਬਾ ਸਰਹਿੰਦ ਵਜ਼ੀਰ ਖਾਂ ਦਾ ਪੱਥਰ ਦਿਲ ਟੱਸ ਤੋਂ ਮੱਸ ਨਹੀਂ ਸੀ ਹੋਇਆ। ਉਸ ਦੀ ਆਤਮਾ ਨੇ ਉਸਨੂੰ ਜ਼ਰੂਰ ਝੰਜੋੜਿਆ ਹੋਵੇਗਾ। ਮੁਗਲਾਂ ਦੀ ਅੱਤ ਦਾ ਇਹ ਸਿਖਰ ਸੀ ਤੇ ਇਸ ਨਾਲ ਹੀ ਇਸ ਦੀਆਂ ਜੜ੍ਹਾਂ ਖੋਖਲੀਆਂ ਹੋ ਗਈਆਂ ਸਨ। ਚਮਕੌਰ ਦੀ ਗੜ੍ਹੀ 'ਚ ਗੁਰੂ ਜੀ ਦੇ ਵੱਡੇ ਸ਼ਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਤੇ ਤੁੱਛ ਜਿਹੇ ਸਿੰਘਾਂ ਵਲੋਂ ਮੁਗਲਾਂ ਦੀਆਂ ਲੱਖਾਂ ਦੀ ਗਿਣਤੀ ਦੀਆਂ ਫੌਜਾਂ ਨਾਲ ਡੱਟ ਕੇ ਯੁੱਧ ਕਰਨਾ ਅਤੇ ਮੈਦਾਨ-ਨੇ-ਜੰਗ ਵਿੱਚ ਹੀ ਸੂਰਬੀਰਾਂ ਵਾਂਗ ਸ਼ਹੀਦੀਆਂ ਪਾਉਣੀਆਂ ਵੀ ਆਪਣੇ ਆਪ ਵਿੱਚ ਇਤਿਹਾਸ ਦੇ ਪੰਨਿਆਂ ਵਿੱਚ ਇੱਕ ਵਿਸ਼ੇਸ਼ ਤੇ ਖਾਸ ਰੁਤਬਾ ਰੱਖਦੀਆਂ ਹਨ। ਇਨ੍ਹਾਂ ਪੁੱਤਰਾਂ ਦੇ ਦਾਨੀ ਅਤੇ ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਇੱਕ ਹੰਝੂ ਵੀ ਨਾ ਕੇਰਨਾ ਵੀ ਇਕ ਅਜੀਬੋ-ਗਰੀਬ ਦਾਸਤਾਨ ਹੈ।

ਔਰੰਗਜ਼ੇਬ ਨੂੰ ਜ਼ਫ਼ਰਨਾਮੇ ਦੇ ਰੂਪ ਵਿੱਚ ਗੁਰੂ ਸਾਹਿਬ ਨੇ ਇੱਕ ਪੱਤਰ ਲਿਖਿਆ। ਇਸ ਪੱਤਰ ਰਾਹੀਂ ਹਿੰਦੁਸਤਾਨ ਦੇ ਮੁਗਲ ਬਾਦਸ਼ਾਹ ਔਰੰਗਜ਼ੇਬ ਨੂੰ ਇੰਨੀਆਂ ਲਾਹਨਤਾਂ ਪਾਈਆਂ ਗਈਆਂ ਸਨ, ਤਾਹਨੇ ਮਿਹਣੇ ਮਾਰੇ ਗਏ ਕਿ ਬਾਦਸ਼ਾਹ ਧੁਰ ਅੰਦਰੋਂ ਹਿਲ ਗਿਆ ਤੇ ਉਸ ਦੀ ਆਤਮਾ ਨੇ ਉਸ ਨੂੰ ਝੰਜੋੜ ਕੇ ਰੱਖ ਦਿੱਤਾ। ਪ੍ਰੇਸ਼ਾਨ ਹੋਇਆ ਔਰੰਗਜ਼ੇਬ ਕੰਧਾਂ ਨਾਲ ਟਕਰਾਂ ਮਾਰਨ ਲੱਗ ਪਿਆ ਸੀ ਤੇ ਗੁਰੂ ਜੀ ਨੂੰ ਸੁਨੇਹਾ ਭੇਜਿਆ ਕਿ ਆ ਕੇ ਉਸ ਨਾਲ ਮੁਲਾਕਾਤ ਕੀਤੀ ਜਾਵੇ। ਦਰਿਆ ਦਿਲ ਗੁਰੂ ਜੀ ਮਿਲਣ ਲਈ ਤੁਰ ਪਏ ਸਨ ਪਰ ਦਿੱਲੀ ਪੁੱਜਣ ਤੋਂ ਪਹਿਲਾਂ ਔਰੰਗਜ਼ੇਬ ਦੀ ਮੌਤ ਹੀ ਗਈ ਸੀ। ਸੂਬਾ ਸਰਹਿੰਦ ਵਜ਼ੀਰ ਖਾਂ ਵੀ ਚਪੜ ਚਿੱੜੀ ਦੇ ਮੈਦਾਨ ਵਿੱਚ ਘਮਸਾਨ ਯੁੱਧ ਵਿੱਚ ਮਾਰਿਆ ਗਿਆ ਸੀ।

ਸਾਡਾ ਫ਼ਰਜ਼ ਬਣਦਾ ਹੈ ਕਿ ਸ਼ਹੀਦਾਂ ਦੇ ਸ਼ਹੀਦੀ ਦਿਹਾੜੇ ਮਨਾਏ ਜਾਣ, ਯਾਦਗਾਰਾਂ ਮਨਾਈਆਂ ਜਾਣ। ਸਵਾਲ ਇਹ ਪੈਦਾ ਹੁੰਦਾ ਹੈ ਕਿ ਇਹ ਕਿਵੇਂ, ਕਿਸ ਰੂਪ ਵਿੱਚ ਮਨਾਈਆਂ ਜਾਣ।

ਅਸੀਂ ਸਾਰੇ ਹੀ ਇਸ ਗੱਲ ਤੋਂ ਵਾਕਫ਼ ਹਾਂ ਅਜੇਹੇ ਸ਼ਹੀਦੀ ਦਿਹਾੜੇ ਅੱਜ ਕੱਲ ਵੱਖਰਾ ਹੀ ਰੂਪ ਧਾਰ ਗਏ ਹਨ। ਸਿਆਸੀ ਕਾਨਫਰੰਸਾਂ, ਇਨ੍ਹਾਂ ਸਮਿਆਂ 'ਤੇ ਮੁੱਖ ਭੂਮਿਕਾ ਨਿਭਾਉਂਦੀਆਂ ਹਨ। ਆਮ ਜਨਤਾ ਵੀ ਮੌਜ ਮਸਤੀ ਨੂੰ ਮੁੱਖ ਰਖਕੇ ਤੇ ਖਾਸ ਕਰਕੇ ਆਪਣੇ ਮਨਾਂ ਵਿੱਚ ਮੇਲੇ ਦੀ ਭਾਵਨਾ ਲੈ ਕੇ ਜਾਂਦੇ ਹਨ। ਕਈ ਤਰ੍ਹਾਂ ਦੀਆਂ ਦੁਕਾਨਾਂ, ਕੰਪਨੀਆਂ ਦੀ ਮਸ਼ਹੂਰੀ ਦੀਆਂ ਦੁਕਾਨਾਂ, ਹੋਰ ਕਈ ਤਰ੍ਹਾਂ ਦੇ ਬਿਜਨੈਸ ਦਾ ਬੋਲਬਾਲਾ ਵੇਖਣ ਨੂੰ ਮਿਲਦਾ ਹੈ। ਗੱਲ ਕੀ? ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਤਾਂ ਤੁੱਛ ਲੋਕ ਹੀ ਆਉਂਦੇ ਹਨ ਬਾਕੀ ਬਹੁਤ ਗਿਣਤੀ ਤਾਂ ਆਪਣਾ ਕੋਈ ਨਾ ਕੋਈ ਮਤਲਬ ਲੈ ਕੇ ਆਉਂਦੇ ਹਨ। ਜੇ ਗੰਭੀਰਤਾ ਨਾਲ

ਸੋਚੀਏ ਕਿ ਜਿਨ੍ਹਾਂ ਨੰਨੇ-ਮੁੰਨੇ ਸਾਹਿਬਜ਼ਾਦਿਆਂ ਨੇ ਸਿੱਖੀ ਖਾਤਰ ਜਾਨਾਂ ਵਾਰ ਦਿੱਤੀਆਂ ਉਨ੍ਹਾਂ ਪ੍ਰਤੀ ਸਾਡੇ ਮਨਾਂ ਵਿੱਚ ਰੱਤਾ ਜਿੰਨੀ ਵੀ ਸ਼ਰਧਾ ਨਹੀਂ? ਕੀ ਸਾਲ ਪਿਛੋਂ ਅਸੀਂ ਸੱਚੇ ਮਨੋਂ ਸ਼ਰਧਾ ਦੇ ਫੁੱਲ ਭੇਂਟ ਕਰਨ ਤੋਂ ਵੀ ਮੁਨਕਰ ਹੋ ਗਏ ਹਾਂ? ਅਸਲ ਸ਼ਬਦਾਂ ਵਿੱਚ ਅਸੀਂ ਅਘ੍ਰਿਤਘਣ ਬਣ ਚੁੱਕੇ ਹਾਂ। ਅਸੀਂ ਆਪਣੇ ਪੁਰਖਿਆਂ ਦੀਆਂ ਕੁਰਬਾਨੀਆਂ ਨੂੰ ਆਪਣੇ ਦਿਲਾਂ ਵਿੱਚੋਂ ਮਨਫ਼ੀ ਕਰ ਦਿੱਤਾ ਹੈ।ਅਜੇਹੇ ਮੌਕਿਆਂ ਤੇ ਸਾਡਾ ਮਕਸਦ ਸਿਰਫ ਮੌਜ ਮੇਲੇ ਰਹਿ ਗਿਆ ਹੈ। ਚਾਹੀਦਾ ਦਾ ਤਾਂ ਇਹ ਹੈ ਕਿ ਅਜਿਹੇ ਸੋਗ ਭਰੇ ਦਿਨਾਂ ਨੂੰ ਸੋਗੀ ਮਾਹੌਲ ਵਿੱਚ ਬਦਲ ਕੇ , ਇਨ੍ਹਾਂ ਤੋਂ ਕੁਝ ਸੇਧ ਲਈ ਜਾਵੇ। ਆਪਣੇ ਸ਼ਹੀਦਾਂ ਨੂੰ ਯਾਦ ਕਰਕੇ, ਆਪਣੇ-ਆਪਣੇ ਮਨਾਂ ਵਿੱਚ ਪ੍ਰਣ ਕਰੀਏ। ਆਪਣੀ ਸਿੱਖੀ ਪ੍ਰਤੀ ਸੁਹਿਰਦ ਹੋਈਏ, ਪੁਰਖਿਆਂ ਤੋਂ ਮਿਲੀ ਇਸ ਸੌਗਾਤ ਨੂੰ ਹੋਰ ਪ੍ਰਫੁੱਲਤ ਕਰਨ ਲਈ ਕਾਰਜ ਕਰੀਏ ਤੇ ਆਉਣ ਵਾਲੀ ਹਰ ਕੁਰਬਾਨੀ ਲਈ ਤਿਆਰ ਰਹੀਏ ਕਿਉਂਕਿ ਵਿਰੋਧੀ ਮੁੱਢ ਤੋਂ ਹੀ ਸਿੱਖੀ ਨੂੰ ਢਾਹ ਲਾਉਣ ਦੀਆਂ ਕੋਝੀਆਂ ਚਾਲਾਂ ਚਲਦੇ ਆ ਰਹੇ ਹਨ ਅਸੀਂ ਵੀ ਉਨ੍ਹਾਂ ਦੀਆਂ ਲੂੰਬੜਚਾਲਾਂ ਵਿੱਚ ਫਸ ਕੇ ਅਤੇ ਆਪਣੇ ਲਾਲਚ ਦੀ ਖਾਤਰ, ਆਪ ਹੀ ਸਿੱਖੀ ਨੂੰ ਢਾਹ ਲਾਉਂਦੇ ਆ ਰਹੇ ਹਾਂ।

ਅੰਤ ਵਿੱਚ ਇਹ ਹੀ ਕਿਹਾ ਜਾ ਸਕਦਾ ਹੈ ਕਿ ਸਾਡੇ ਪੁਰਖਿਆਂ, ਗੁਰੂਆਂ, ਸ਼ਹੀਦਾਂ ਨੇ ਸਿੱਖੀ ਨੂੰ ਆਪਣੇ ਖ਼ੂਨ ਨਾਲ ਰੰਗਿਆਂ ਸੀ। ਇਸ ਲਾਲ ਰੰਗ ਨੂੰ ਫਿਕਾ ਨਾ ਪੈਣ ਦਈਏ। ਹਮੇ ਸ਼ਾਂ ਆਪਣੇ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਯਾਦ ਰਖੀਏ ਅਤੇ ਉਨ੍ਹਾਂ ਦੀ ਤਰ੍ਹਾਂ ਹੀ ਹਮੇਸ਼ਾ ਕੁਰਬਾਨੀ ਕਰਨ ਲਈ ਤੱਤਪਰ ਰਹੀਏ।

94652-16530



**ਸਫਾ 17 ਦਾ ਬਾਕੀ**

ਸਮੇਂ ਅੰਦਰ ਹੀ ਨੀਹਾਂ ਵਿੱਚ ਚਿਣ ਕੇ ਸ਼ਹੀਦ ਹੋਏ, ਦਸਮੇਸ਼ ਗੁਰੂ ਜੀ ਦੇ ਮਾਸੂਮ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੂੰ ਕਿਉਂ ਵਿਸਰ ਗਈ ਹੈ? ਇਹ ਸਮੁੱਚੀ ਸਿੱਖ ਕੌਮ ਲਈ, ਆਪਣੇ ਸਵੈ ਅੰਦਰ ਝਾਤੀ ਮਾਰ ਕੇ, ਗੰਭੀਰ ਸਮੀਖਿਆ ਕਰਨ ਦਾ ਸਮਾਂ ਹੈ। ਕੌਮਾਂ ਦੇ ਇਤਿਹਾਸ ਵਿੱਚ ਅਜਿਹਾ ਸਮਾਂ ਕਦੇ-ਕਦੇ ਆਉਂਦਾ ਹੈ, ਜਦੋਂ ਕੌਮਾਂ ਆਪਣੇ ਬੀਤ ਚੁੱਕੇ ਆਪੇ ਦਾ ਨਰੀਖਣ ਕਰਦੀਆਂ ਹਨ ਅਤੇ ਆਉਣ ਵਾਲੇ ਸਮੇਂ ਲਈ ਚਿੰਤਤ ਹੁੰਦੀਆਂ ਹਨ। ਆਉ ਪ੍ਰਣ ਕਰੀਏ ਕਿ 13 ਪੋਹ ਅਰਥਾਤ 27 ਦਸੰਬਰ ਨੂੰ ਸਵੇਰ ਦੇ ਠੀਕ 10 ਵਜੇ ਤੋਂ 11 ਵਜੇ ਤੱਕ, ਇਕ ਘੰਟਾ, ਹਰ ਸਿੱਖ, ਭਾਵੇਂ ਉਹ ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਕਿਉਂ ਨਾ ਹੋਵੇ ਤੇ ਕਿਸੇ ਵੀ ਵਰਤਾਰੇ ਵਿੱਚ ਮਸਰੂਫ ਕਿਉਂ ਨਾ ਹੋਵੇ, ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਯਾਦ ਵਿੱਚ ਜੁੜ ਕੇ, ਸਤਿਨਾਮ ਵਾਹਿਗੁਰੂ ਦਾ ਜਾਪ ਕਰੇ। ਜ਼ਰਾ ਸੋਚੋ! ਜਦੋਂ ਸਾਡੇ ਕਿਸੇ ਬੱਚੇ ਨੂੰ ਜ਼ਰਾ ਜਿੰਨੀ ਸੱਟ ਲੱਗ ਜਾਂਦੀ ਹੈ ਤਾਂ ਸਾਡੇ ਮੂੰਹੋਂ ਆਪ ਮੁਹਾਰੇ ਹੀ ਨਿਕਲ ਜਾਂਦਾ ਹੈ, 'ਹੇ ਵਾਹਿਗੁਰੂ।' ਕੀ ਅਸੀਂ ਹਰ ਸਾਲ ਇਹ ਥੋੜ੍ਹਾ ਜਿਹ ਸਮਾਂ ਕੱਢ, ਨਿਵੇਕਲੇ ਬੈਠ ਕੇ, ਆਪਣੇ ਗੁਰੂ ਅਤੇ ਮਾਸੂਮ ਸਾਬਿਜ਼ਾਦਿਆਂ ਦੀ ਯਾਦ ਵਿੱਚ 'ਸਤਿਨਾਮ ਵਾਹਿਗੁਰੂ' ਨਹੀਂ ਜਪ ਸਕਦੇ, ਜਿਨ੍ਹਾਂ ਨੇ ਧਰਮ ਅਤੇ ਸਿੱਖੀ ਸਿਦਕ ਦੀ ਰਖਿਆ ਲਈ ਆਪਣੇ ਜੀਵਨ ਤਕ ਬਲੀਦਾਨ ਕਰ ਦਿੱਤੇ। ਖਾਸ ਕਰਕੇ, ਗੁਰਦੁਆਰਾ ਫਤਿਹਗੜ੍ਹ ਸਾਹਿਬ ਵਿਖੇ ਤਾਂ ਇਸ ਨਿਸਚਿਤ ਸਮੇਂ 'ਤੇ ਸ਼ਹੀਦੀ ਜੋੜ ਮੇਲੇ ਸਮੇ :, ਹਰ ਬੰਦਾ ਆਪਣੀ ਆਪਣੀ ਜਗ੍ਹਾ ਬੈਠ ਕੇ, ਇਸ ਇਕ ਘੰਟੇ ਲਈ ਬੰਦਗੀ ਵਿੱਚ ਜੁੜ ਜਾਵੇ। ਇਸ ਇਕ ਘੰਟੇ ਲਈ ਤਾਂ ਇੰਜ ਜਾਪੇ ਜਿਵੇਂ ਜਨਜੀਵਨ ਹੀ 'ਮਾਸੂਮ ਸ਼ਹੀਦਾਂ' ਦੀ ਅਕੀਦਤ ਵਿੱਚ ਜੁੜ ਗਿਆ ਹੈ। ਇੰਜ ਕਰਨ ਨਾਲ, ਸ਼ਹੀਦਾਂ ਪ੍ਰਤੀ ਸ਼ਰਧਾ ਅਤੇ ਸਨਮਾਨ ਵਿਅਕਤ ਕਰਨ ਦੇ ਅਦਬ ਵਿੱਚ ਨਿਵੇਕਲਾ ਬਾਬ ਨਮੂਦਾਰ ਹੋਵੇਗਾ। ਕਿੰਨਾ ਮਾਣ ਸੀ ਦਸਮ ਪਾਤਿਸ਼ਾਹ ਹਜ਼ੂਰ ਨੂੰ ਆਪਣੇ ਸਿੱਖਾਂ ਅਤੇ ਗੁਰੂ ਖਾਲਸੇ 'ਤੇ ਜਦੋਂ ਚਾਰੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਗੁਰੂ ਮਹਾਰਾਜ ਨੇ ਬੜੇ ਫ਼ਖ਼ਰ ਨਾਲ ਫਰਮਾਇਆ ਸੀ:

ਇਨ ਪੁਤ੍ਰਨ ਕੇ ਸੀਸ ਪੈ, ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋਂ ਕਿਆ ਭਯਾ, ਜੀਵਤ ਕਈ ਹਜ਼ਾਰ।

9814033362

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ

ਤੀਜੀ ਕਿਸ਼ਤ

ਮੂਲ ਲੇਖਕ: ਗੁਰਪੁਰਵਾਸੀ ਗਿਆਨੀ ਦਿੱਤ ਸਿੰਘ ਜੀ

ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ

*ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਾਹਕਾਰ ਰਚਨਾ ਦੇ ਸਰਲ ਕਵਿਤਾ ਵਿੱਚ ਅਨੁਵਾਦ ਦੀ ਇਹ ਤੀਜੀ ਕਿਸ਼ਤ ਪੇਸ਼ ਕਰਨ ਦੀ ਖੁਸ਼ੀ ਮਹਿਸੂਸ ਕਰ ਰਹੇ ਹਾਂ। ਇਸ ਲੜੀਵਾਰ ਸਰਲ ਕਵਿਤਾ ਅਨੁਵਾਦ ਨੂੰ ਪਾਠਕਾਂ ਨੇ ਵਿਸ਼ੇਸ਼ ਹੁੰਗਾਰਾ ਦਿੱਤਾ ਹੈ। ਉਮੀਦ ਵੀ ਇਹੋ ਹੀ ਕੀਤੀ ਜਾਂਦੀ ਸੀ ਕਿਉਂਕਿ ਇਸ ਮਹਾਂਕਾਵਿ ਨੂੰ ਸਮਝਣ ਵਿੱਚ ਬਹੁਤ ਹੀ ਮੁਸ਼ਕਲ ਪੇਸ਼ ਆ ਰਹੀ ਸੀ। ਕੋਸ਼ਿਸ਼ ਕੀਤੀ ਜਾਵੇਗੀ ਕਿ ਦੁਰਗਾ ਪ੍ਰਬੋਧ ਦਾ ਸਹੀ-ਸਹੀ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਜਾਵੇ। ਪਾਠਕਾਂ ਦੇ ਧਨਵਾਦਿ ਦੇ ਪਾਤਰ ਹਾਂ।*

*ਸੰਪਾਦਕ*

ੴ ਸਤਿਗੁਰ ਪ੍ਰਸਾਦਿ

'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

**ਤੱਤ ਖਾਲਸਾ**

**(5)**

ਜੀਵ ਜੋ ਸਾਰੇ ਜੱਗਦੇ ਨੇ,
ਇਹ ਸਾਰੇ ਨੇ ਸਾਡੇ ਸੇਵਾਦਾਰ ਭਾਈਆ।
ਸਾਡੇ ਰਹੇ ਨੇ ਪੈਰ ਝਾੜਦੇ ਜੀ,
ਰਾਮ ਕ੍ਰਿਸ਼ਨ ਆਦਿਕ ਅਵਤਾਰ ਭਾਈਆ।
ਅਸੀਂ ਹਾਕਮ ਹਾਂ ਜੱਗ ਪਰਜਾ ਸਾਡੀ,
ਜਿਵੇਂ ਅਸੀਂ ਕਿਸਾਨ, ਲੋਕ ਸਾਡੀ ਖੇਤੀ ਏ।
ਲੋਕ ਸਾਡੇ ਲਈ ਹੀ ਕਮਾਉਂਦੇ ਨੇ,
ਤੇ ਅਸੀਂ ਹਾਂ ਇਨ੍ਹਾਂ ਦੇ ਸਰਦਾਰ ਭਾਈਆ।

**(6)**

ਭੂਤ ਭਰੇਤ, ਲਗਨ, ਸ਼ਗਨ ਦੇ ਚੱਕਰਾਂ 'ਚ,
ਅਸੀਂ ਲੋਕਾਂ ਨੂੰ ਐਸਾ ਪਾਇਆ ਏ।
ਸਾੜ੍ਹ ਸਤੀ ਦਾ ਡਰਾਵਾ ਦੇ ਕੇ ਤੇ,
ਮੂੰਹ ਮੰਗੇ ਦਾਨ ਦਾ ਢੰਗ ਸਮਝਾਇਆ ਏ।
ਤਈਆ ਤਾਪ ਜੇ ਕਿਸੇ ਨੂੰ ਚੜ੍ਹ ਜਾਵੇ,
ਜੜਾਂ ਮੂਲੋਂ ਹੀ ਉਹ ਹੈ ਪੁੱਟ ਦੇਂਦਾ।
ਬਣਾ ਕੇ ਇਸ ਤਰ੍ਹਾਂ ਦਾਸ ਆਪਣੇ ਜੀ,
ਦੇਵੀ ਪੂਜਨ ਦੇ ਲਈ ਲਗਾਇਆ ਏ।

**(7)**

ਇਸੀ ਘੁਮੰਡ ਕਰਕੇ ਅਸੀਂ,
ਗੁਰੂ ਨਾਲ ਇਹ ਪੰਖਡ ਕਰਨਾ ਚਾਹੁੰਦੇ ਹਾਂ।
ਅਸੀਂ ਰਿੱਧੀਆਂ ਸਿਧੀਆਂ ਦੇ ਦਾਤੇ ਹਾਂ,
ਤਾਂ ਹੀ ਅਸੀਂ ਸਭ ਤੋਂ ਪੈਰ ਪੁਜਵਾਉਂਦੇ ਹਾਂ।
ਇਹ ਖੱਤਰੀ ਲੋਕ ਤਾਂ ਸਾਡੇ ਦਾਸ ਵਿਚਾਰੇ,
ਕਰਦੇ ਦੇਵਤੇ ਸਾਡੀ ਇੱਛਾ ਪੂਰੀ,
ਹੁਕਮ ਦੇਣ ਜੇ ਮਹਾਰਾਜ ਸਾਨੂੰ,
ਕਾਰਜ ਪੂਜਨ ਦਾ ਕਰ ਦਿਖਾਉਂਦੇ ਹਾਂ।

**(8)**

ਇਸ ਦੰਭ ਨੂੰ ਮੂਲੋਂ ਉਖਾੜਨ ਲਈ,
ਸਤਿਗੁਰਾਂ ਨੇ ਰਚਿਆ ਅਖਾੜਾ ਸੀ।
ਇਸੀ ਬਹਾਨੇ ਸਭ ਬਿਪਰ ਬੁਲਾਏ,
ਕੀਤਾ ਧਨ ਦਾ ਬਹੁਤ ਉਜਾੜਾ ਸੀ।
ਧੂਮਾਂ ਸੁਣਕੇ ਬਿਪਰ ਹੋਏ ਇਕੱਠੇ,
ਜਿਵੇਂ ਸਰਾਧਾਂ ਦੇ ਦਿਨੀਂ ਨੇ ਕਾਂ ਹੁੰਦੇ।
ਦਸਮ ਗੁਰੂ ਦੀ ਇਹ ਕੈਸੀ ਲੀਲਾ ਸੀ,
ਚਾਰੇ ਪਾਸੇ ਦਿਸਦਾ ਅਜ਼ਬ ਨਜ਼ਾਰਾ ਸੀ।

**(9)**

ਕਾਂਸੀ ਅਤੇ ਅਯੁਧਿਆ ਵਾਸੀ ਆਏ,

ਬਣਕੇ ਉਹ ਬਹੁਤ ਸਿਆਣੇ ਜੀ।
ਆਏ ਮਥਰਾ ਦੇ ਜੋ ਚੋਬਰ ਭਾਰੇ,
ਸੀ ਉਹ ਅੰਨ ਸਵਾ ਮਣ ਖਾਣੇ ਜੀ।
ਵੱਡੇ ਵੱਡੇ ਸੀ ਤਿਲਕ ਲਗਾਏ ਹੋਏ,
ਜੰਞੂ ਪਾ ਕੇ ਆਏ ਸਭ ਬਿਪਰ।
ਚਾਰੇ ਪਾਸਿਓਂ ਸ਼ਹਿਰ ਘੇਰ ਰੱਖਿਆ ਸੀ,
ਆਏ ਸੀ ਉਹ ਪਾਖੰਡ ਫਲਾਣੇ ਜੀ।

(10)

ਕਈ ਹਜ਼ਾਰ ਧਰਤੀ 'ਤੇ ਲੇਟੇ ਹੋਏ ਉਹ,
ਵੱਡੇ ਵੱਡੇ ਪੇਟ ਸੀ ਉਹ ਹਲਾਣ ਲੱਗੇ।
ਖੀਰ ਖਾਵਾਂਗੇ ਲਵਾਂਗੇ ਦੱਛਨਾ ਜੀ,
ਮਨੋਂ ਮਨੀਂ ਸੀ ਦਿਲ ਪਰਚਾਣ ਲੱਗੇ
ਸਤਿਗੁਰੂ ਤਾਂ ਹਰ ਇਕ ਦੇ ਦਿਲ ਦੀ ਜਾਣਦਾ ਸੀ,
ਸੋ ਉਹ ਪਾਖੰਡਾਂ ਵਿੱਚ ਨਹੀਂ ਫਸਣ ਵਾਲੇ।
ਜੋ ਸਿਰਫ ਆਪਣੇ ਪੇਟ ਲਈ ਹੀ ਸੋਚਦੇ ਸੀ,
ਪੋਲ ਖੋਲ੍ਹਣ ਲਈ ਵਿਉਂਤਾ ਬਣਾਨ ਲੱਗੇ।

(11)

ਕਲਗੀਧਰ ਨੇ ਇਨ੍ਹਾਂ ਮੰਗਤਿਆਂ ਨੂੰ,
ਸੋਧਣ ਦੀ ਸੀ ਜੁਗਤ ਲੜਾਈ।
ਤਾਂਹੀਓਂ ਸਾਰੇ ਲੋਭੀ ਬਿਪਰਾਂ ਦੀ ਸੀ,
ਸਤਿਗੁਰਾਂ ਨੇ ਇਹ ਫੌਜ ਬੁਲਾਈ।
ਪ੍ਰਿਖਿਆ ਲੈਣ ਦੀ ਖਾਤਰ ਸੀ,
ਇਹ ਖੇਡ ਰਚਾਈ ਸਤਿਗੁਰਾਂ ਨੇ।
ਦੂਰੋਂ ਨੇੜਿਓਂ ਚਲ ਕੇ ਲੋਭ ਖਾਤਰ,
ਐਸੀ ਭੀੜ ਸੀ ਇਥੇ ਆਈ।

(12)

ਮਾਸ-ਖੀਰ ਦੀ ਦੇਖ ਕੇ ਚਟਕ,
ਮਨ ਸਾਰਿਆਂ ਦੇ ਸੀ ਲਲਚਾਉਣ ਲੱਗੇ।
ਮਾਸ ਜਿਹੜੇ ਵੀ ਖਾਣ ਵਾਲੇ ਮੋਹਰਾਂ ਪਾਉਣਗੇ ਉਹ,
ਦਸਮ ਗੁਰੂ ਸੀ ਮੁਖੋਂ ਫੁਰਮਾਉਣ ਲੱਗੇ,
ਪਰ ਜੋ ਖੀਰ-ਪੂਰੀ ਹੀ ਖਾਣ ਵਾਲੇ,
ਉਨ੍ਹਾਂ ਤਾਈਂ ਮਿਲੇਗਾ ਇਕ ਟਕਾ ਦੱਛਨਾ ਦਾ।
ਲੋਭ ਮੋਹਰਾਂ ਦਾ ਦੇਖ ਕੇ ਬਹੁਤ ਬਿਪਰ,
ਧਰਮ ਆਪਣਾ ਦੇਖੋ ਗੁਆਉਣ ਲੱਗੇ।

(13)

ਮੋਹਰਾਂ ਦੇਖ ਕੇ, ਧਰਮ ਭੁੱਲ ਗਏ ਸੀ,
ਮਾਸ ਖਾਣ ਲਗੇ ਨਾਲ ਸਵਾਦ ਦੇ ਜੀ
ਪੰਜ ਸੌ ਬਾਕੀ ਰਹਿ ਗਿਆ ਸੀ,
ਮੂੰਹ ਭਰ ਗਏ ਸੀ ਉਨ੍ਹਾਂ ਦੇ ਨਾਲ ਆਬ ਦੇ ਜੀ।
ਆਖਰ ਉਨ੍ਹਾਂ ਵੀ ਜਾ ਕੇ ਮਾਸ ਖਾਧਾ,
ਸੋਚਣ ਕੌਣ ਇਥੇ ਪਾਧਾ ਪੁਛਦਾ ਏ।
ਚੌਦਾਂ ਰਹਿ ਗਏ ਸੀ ਸਿਰਫ ਬਾਕੀ,
ਚੰਡੇ ਹੋਏ ਸੀ ਜੋ ਪੱਕੇ ਉਸਤਾਦ ਦੇ ਜੀ।

(14)

ਕਰ ਲਏ ਵੱਖ ਸੀ ਇਹ ਸਾਰੇ ਚੌਦਾਂ,
ਅਤੇ ਬਾਕੀ ਸਾਰਿਆਂ ਤਾਈਂ ਨਿਕਾਰ ਦਿਤਾ।
ਧੱਕੇ ਪੈਣ ਲੱਗੇ ਸੀ ਬਾਕੀ ਬਿਪਰਾਂ ਨੂੰ,
ਅਤੇ ਗੁਰਾਂ ਨੇ ਕਹਿ ਲੁਚੇ ਮੂੜ੍ਹ ਗਵਾਰ ਦਿੱਤਾ।
ਆਈ ਸੰਗਤ ਨੂੰ ਫਿਰ ਸਮਝਾ ਦਿੱਤਾ,
ਕਿ ਨੇੜੇ ਕਿਸੇ ਨੇ ਇਨ੍ਹਾਂ ਦੇ ਲਗਨਾ ਨਹੀਂ।
ਲੁਟੇਰੇ ਕਹਿ ਦਿੱਤਾ ਇਨ੍ਹਾਂ ਪੰਡਤਾਂ ਨੂੰ,
ਪਰ ਬਾਕੀਆਂ ਤਾਈਂ ਸੀ ਸਤਿਕਾਰ ਦਿੱਤਾ।

(15)

ਹੁਣ ਤੂੰ ਦੱਸ ਪਿਆਰੇ ਮੈਨੂੰ,
ਕਿਹੜੀ ਖੱਡ 'ਚ ਜਾਕੇ ਵੜ ਗਏ ਨੇ।
ਪਏ ਦਿਸਦੇ ਨਹੀਂ ਉਹ ਹੁਣ ਇਥੇ,
ਪਹਿਲੀ ਬਾਜੀ 'ਚ ਹੀ ਉਹ ਹਰ ਗਏ ਨੇ।
ਚੰਗੀ ਭੰਡ ਕਰਾਕੇ ਸਾਰੇ ਨਸ ਗਏ,
ਅਭਿਮਾਨ ਬਿਪਰਾਂ ਦਾ ਉਨ੍ਹਾਂ ਗੁਆ ਦਿੱਤਾ।
ਕੌਤਕ ਦਸਮ ਗੁਰਾਂ ਨੇ ਦਿਖਾਇਆ ਐਸਾ,
ਝੰਡਾ ਪੰਥ ਦਾ ਉਚਾ ਕਰ ਗਏ ਨੇ।

## ਦੁਰਗਾ ਭਗਤ

(1)

ਸਾਰੀ ਗੱਲ ਤੈਂ ਸੁਣੀ ਨਹੀਂ ਪਿਆਰੇ,
ਗੱਲ ਅੱਗੇ ਤੋਂ ਅੱਗੇ ਵਧਾਈ ਏ।
ਜੋ ਚੌਦਾਂ ਸੀ ਬਚ ਗਏ ਪਿਆਰੇ,

ਉਹ ਕਿਹੜੀ ਮਰਜ਼ ਦੀ ਦਵਾਈ ਏ।
ਇਸ ਪ੍ਰੀਖਿਆ 'ਚੋਂ 14 ਚੁਣੇ ਸੀ,
ਬਿਪਰ ਜਿਹੜੇ ਸੀ ਕੰਮ ਸੁਆਰਨ ਵਾਲੇ,
ਸਮਝੋ ਦੁਧ ਰਿੜਕਣੇ ਤੋਂ ਪਿਛੋਂ ਪਿਆਰੇ,
ਜਿਸ ਤਰਾਂ ਨਿਕਲ ਕੇ ਮਖਣੀ ਆਈ ਏ।

(2)

ਪੰਜ ਮੋਹਰਾਂ ਦਾਨ ਦੇ ਕੇ ਗੁਰਾਂ ਨੇ,
ਕੀਤਾ ਸੀ ਇਨ੍ਹਾਂ ਦਾ ਸਤਿਕਾਰ ਜੀ।
ਦੁਰਗਾ ਨੂੰ ਪ੍ਰਗਟ ਕਰਨ ਲਈ,
ਗੁਰਾਂ ਨੇ ਕੀਤਾ ਇੰਨ੍ਹਾਂ ਨੂੰ ਤਿਆਰ ਜੀ।
ਕਥਾ ਉਸ ਗ੍ਰੰਥ ਵਿੱਚ ਦਸੀ ਹੈ,
ਕਰਾਂਗਾ ਸਾਰੀ ਬਿਆਨ ਮੈਂ।
ਪਹਿਲਾਂ ਮੇਰੀ ਇਹ ਸੁਨਣ ਦਾ,
ਤੂੰ ਕਰ ਲੈ ਇੱਕ ਇਕਰਾਰ ਜੀ।

(3)

ਸੁਣ ਲੈ ਗੁਰਾਂ ਨੇ ਚੌਦਾਂ ਸਾਰੇ ਬੁਲਾਕੇ,
ਸਨਮਾਨ ਦੇ ਨਾਲ ਬਿਠਾਏ ਸੀ।
ਹਾਲ ਚਾਲ ਪੁੱਛ ਕੇ ਸਾਰਾ,
ਫਿਰ ਅਗਲੇ ਹੁਕਮ ਸੁਣਾਏ ਸੀ।
ਦੁਰਗਾ ਪੂਜਨ ਦਾ ਰਸਤਾ ਇਨ੍ਹਾਂ ਦੇ ਕੋਲੋਂ,
ਫਿਰ ਸਤਿਗੁਰਾਂ ਨੇ ਪੁਛਿਆ ਸੀ।
ਦਸੋ ਯੁਕਤੀ ਦੇਵੀ ਕਿਵੇਂ ਪ੍ਰਗਟ ਹੋਵੇਗੀ,
ਇਸੇ ਕਰਕੇ ਮੈਂ ਸਾਰੇ ਇਥੇ ਸਦਾਏ ਸੀ।

(4)

ਹੱਥ ਜੋੜਕੇ ਖੜ ਗਏ ਸਾਰੇ,
ਕਹਿੰਦੇ ਇਥੇ ਹੀ ਗੱਲ ਮੁਕਾਉਂਦੇ ਹਾਂ।
ਸਾਡੇ ਹੱਥ ਵੱਸ ਕੁਝ ਨਹੀਂ ਹੈ,
ਨਹੀਂ ਝੂਠੇ ਲਾਰੇ ਲਾਉਂਦੇ ਹਾਂ।
ਹਾਂ ਇਕ ਪੰਡਤ ਦੱਤਾ ਨੰਦ ਉਜੈਨੀ,
ਵਿਦਿਆ ਦਾ ਹੈ ਉਹ ਪੂਰਾ ਜੀ।
ਸ਼ਾਇਦ ਇਹ ਕਾਰਜ ਪੂਰਾ ਕਰ ਦੇਵੇ,
ਹੁਕਮ ਹੋਵੇ ਤਾਂ ਉਸ ਨੂੰ ਬੁਲਾਉਂਦੇ ਹਾਂ।

(5)

ਜੇਕਰ ਨਹੀਂ ਇੱਛਾ ਗੁਰਾਂ ਦੀ,
ਕਿਉਂ ਰੱਖਿਆ ਸੀ ਫਿਰ ਵੀ ਰੋਕ ਕੇ ਜੀ।
ਆਸਾ ਰੱਖੀ ਫਿਰ ਕਿਉਂ ਮਨ ਵਿੱਚ,
ਬਿਪਰਾਂ ਜਵਾਬ ਦਿੱਤਾ ਸੀ ਜਦ ਠੋਕ ਕੇ ਜੀ।
ਜੇ ਕੋਈ ਏਦਾਂ ਨਾ ਹੁੰਦੀ ਮਨਸਾ ਜੀ,
ਤਾਂ ਐਨ੍ਹਾ ਕੁਝ ਨਹੀਂ ਕਰਨਾ ਸੀ।
ਇਸ ਤੋਂ ਵੱਧ ਸਚ ਹੋ ਨਹੀਂ ਸਕਦਾ,
ਭਾਵੇਂ ਵੇਖ ਲੈ ਸਮਝ ਕੇ ਘੋਖ ਕੇ ਜੀ।

## ਤੱਤ ਖਾਲਸਾ

ਕੀ ਰੇਤੇ 'ਚੋਂ ਤੂੰ ਕੱਢਦਾ ਪਿਆ ਏਂ,
ਇਸ ਨਾਲ ਕੁਝ ਸਿੱਧ ਕਰ ਨਹੀਂ ਸਕਦਾ।
ਦੁਰਗਾ ਪੂਜਨ ਦੇ ਇਸ ਖਿਆਲ ਨਾਲ,
ਬਿਨਾਂ ਤਰਕ ਤੋਂ ਲੜ ਨਹੀਂ ਸਕਦਾ।
ਜਿਵੇਂ ਦੋ ਜਣਿਆਂ ਨਾਲ ਲੜਾਈ ਹੋਵੇ,
ਢੰਗ ਨਾਲ ਉਨ੍ਹਾਂ ਨਾਲ ਲੜਨਾ ਪਊ।
ਪਹਿਲੇ ਨੂੰ ਮਾਰੇ ਤੋਂ ਬਿਨਾਂ,
ਦੂਜਾ ਕਦੀ ਵੀ ਮਰ ਨਹੀਂ ਸਕਦਾ।

(2)

ਇਹੀ ਕੰਮ ਗੁਰਾਂ ਨੇ ਕੀਤਾ,
ਪਹਿਲਾਂ ਸਭ ਤੋਂ ਮੂਰਖ ਫੜ ਲਏ।
ਖੂਬ ਬੇਇਜ਼ਤੀ ਕੀਤੀ ਪਹਿਲਾਂ,
ਫਿਰ ਧੱਕੇ ਦੇਣ ਲਈ ਅੱਗੇ ਕਰ ਲਏ।
ਪਹਿਲਿਆਂ ਦੀ ਖੁੰਭ ਠੱਪੀ ਗਈ ਜਦ,
ਫਿਰ ਪਿਛੇ ਬਾਕੀ ਰਹਿ ਗਏ ਚੌਦਾਂ ਸੀ।
ਫਿਰ ਇਨ੍ਹਾਂ ਨੂੰ ਪਰਖਣ ਖਾਤਰ,
ਲਾਇਨ ਵਿੱਚ ਸਭ ਖੜੇ ਸੀ ਕਰ ਲਏ।

(3)

ਫਿਰ ਕੀਤੀ ਸ਼ੁਰੂ ਪਰਖ ਇਨ੍ਹਾਂ ਦੀ,
ਕਿ ਇਹ ਹੈਨ ਕਿੰਨੇ ਕੁ ਵਿਦਵਾਨ।
ਖਾ ਕੇ ਮਾਸ ਉਡਾਰੀ ਲਾ ਗਏ ਕੁਝ,
ਜੋ ਕੁੱਝ ਸਿਆਣੇ ਸੀ ਲਏ ਪਛਾਣ।
ਕਈ ਤਾਂ ਟਕੇ ਹੀ ਲੈ ਕੇ ਭੱਜ ਗਏ,
ਜਿਵੇਂ ਹਰਿਆਵਲ ਪਿਛੇ ਵੱਛੇ ਭੱਜਦੇ ਨੇ।
ਬਾਕੀ ਕੀ ਖੀਰ ਹੀ ਖਾਣ ਵਾਲੇ ਨੇ?

ਪਰਖਣਾ ਸੀ ਉਨ੍ਹਾਂ ਦਾ ਗਿਆਨ।

(4)

ਪਿਆਰ ਨਾਲ ਗੁਰਾਂ ਨੇ ਪੁੱਛਿਆ,
ਉਨ੍ਹਾਂ ਨੂੰ ਆਪਣੇ ਕੋਲ ਬੁਲਾਕੇ।
ਕਿੰਨੀ ਵਿਦਿਆ ਅਤੇ ਸ਼ਕਤੀ ਹੈ,
ਦਸੋ ਬਿਪਰੋ ਮੈਨੂੰ ਜੁਗਤ ਲੜਾ ਕੇ।
ਹਿਰਦੇ ਵਿੱਚ ਤੁਹਾਡੇ ਭਗਤੀ ਵੀ ਹੈ,
ਜਾਂ ਐਵੇਂ ਜਗਤ ਨੂੰ ਲੁਟ ਖਾਂਦੇ ਹੋ।
ਜੇ ਹੈ ਤਾਂ ਵੇਦਾਂ ਮੰਤਰਾਂ ਤੇ ਹਵਨ ਨਾਲ,
ਦੱਸੋ ਮੈਨੂੰ ਦੁਰਗਾ ਨੂੰ ਪ੍ਰਗਟਾ ਕੇ।

(5)

ਇਹ ਵਚਨ ਸੁਣ ਕੇ ਗੁਰਾਂ ਦਾ,
ਚੌਕੜੀ ਸਾਰੀ ਹੀ ਹੋ ਗਈ ਹੈਰਾਨ ਜੀ।
ਸੱਚ ਪ੍ਰਭੂ ਦੇ ਅੱਗੇ ਸਭ ਨੇ ਬੋਲਿਆ,
ਵਿਦਿਆ ਦਾ ਸਾਨੂੰ ਹੈ ਨਹੀਂ ਗਿਆਨ ਜੀ।
ਅਸੀਂ ਤਾਂ ਕੜਾਹ ਪੂਰੀ ਛਕਣ ਵਾਲੇ,
ਇਸੇ ਲਈ ਦੂਰ ਤੋਂ ਚੱਲ ਆਏ ਹਾਂ ਜੀ।
ਵੇਦ-ਸ਼ਾਸ਼ਤਰ ਦਾ ਸਾਨੂੰ ਕੁੱਝ ਨਹੀਂ ਆਉਂਦਾ,
ਦੁਰਗਾ ਪੂਜਣੇ ਦੀ ਸਾਨੂੰ ਨਹੀਂ ਪਛਾਣ ਜੀ।

(6)

ਸਾਡੇ ਵਰਗੇ ਹੀ ਇਹ ਹੈਨ ਸਾਰੇ,
ਜੋ ਚੱਲ ਕੇ ਦੂਰੋਂ ਪੰਜਾਬ ਆਏ।
ਪੱਲੇ ਇਨ੍ਹਾਂ ਦੇ ਵੀ ਕੋਈ ਵਿਦਿਆ ਨਹੀਂ,
ਭਾਵੇਂ ਬਣ ਕੇ ਇਹ ਬੜੇ ਜਨਾਬ ਆਏ।
ਟੁਕੜ ਬੋਚ ਨੇ ਇਹ ਬਿਪ ਸਾਰੇ,
ਖੀਰ ਖਾ ਕੇ ਕਹਾਣੀਆਂ ਪਾਉਣ ਵਾਲੇ।
ਗਿਆਨ ਹੀਣੇ ਸਾਰੇ ਬਿਪ ਨੇ ਜੀ,
ਲੈ ਕੇ ਮਨਾਂ ਵਿੱਚ ਬਹੁਤ ਨੇ ਖਾਬ ਆਏ।

(7)

ਦਸ ਦਿੱਤੀ ਸਚਾਈ ਅਸੀਂ ਸਾਰੀ,
ਪਰ ਸਾਡਾ ਨਾਮ ਨਾ ਕਿਸੇ ਨੂੰ ਦੱਸਿਓ ਜੀ।
ਇੱਜ਼ਤ ਸਾਡੀ ਵੀ ਏਦਾਂ ਬਣੀ ਰਹਿ ਜੂ,
ਦੂਜੇ ਬਿਪਰਾਂ ਤੋਂ ਉਹਲਾ ਇਹ ਰੱਖਿਓ ਜੀ।
ਤਦ ਲੈ ਨਾਂ ਦੱਤਾ ਨੰਦ ਦਾ ਜੀ,
ਜਾਨ ਬਚਾ ਕੇ ਸੀ ਧਾਮ ਨੂੰ ਤੁਰ ਗਏ ਉਹ।
ਖੂਬ ਕੀਤੀ ਉਸ ਦੀ ਵਡਿਆਈ ਉਨ੍ਹਾਂ,
ਜਿਵੇਂ ਚੰਦਾਂ ਵਿੱਚ ਤਾਰਿਆਂ...... ਜੀ

(8)

ਚਾਲ ਚੱਲੀ ਸੀ ਐਸੀ ਬਿਪਰਾਂ ਨੇ,
ਲਾਠੀ ਬਚਾਈ ਤੇ ਸੱਪ ਮਾਰ ਲਿਆ ਸੀ।
ਇਦਾਂ ਕਰ ਕੇ ਆਪਣੀ ਭਲਾਈ ਉਨ੍ਹਾਂ,
ਚੰਗਾ ਬੁੱਤਾ ਉਨ੍ਹਾਂ ਨੇ ਸਾਰ ਲਿਆ ਸੀ।
ਉਨ੍ਹਾਂ ਸੋਚਿਆ ਜੇ ਪੰਡਤ ਉਜੈਨੋ ਬੁਲਾਕੇ,
ਉਸ ਨੇ ਆ ਕੇ ਕੰਮ ਕਰ ਦਿੱਤਾ।
ਸਾਨੂੰ ਵੀ ਕੁਝ ਮਿਲ ਜਾਵੇਗਾ,
ਮੰਨ ਵਿੱਚ ਉਨ੍ਹਾਂ ਇਹੋ ਵਿਚਾਰ ਲਿਆ ਸੀ।

(9)

ਪਰ ਜੇ ਕੰਮ ਉਸ ਤੋਂ ਵੀ ਨਾ ਹੋਇਆ,
ਫਿਰ ਸਾਡਾ ਕੋਈ ਕਸੂਰ ਨਹੀਂ ਹੋਊ।
ਝਾੜ-ਝੰਬ ਜੇ ਹੋ ਗਈ ਉਸ ਦੀ,
ਸਾਡੀ ਨਜ਼ਰ ਤੋਂ ਸਭ ਦੂਰ ਹੀ ਹੋਊ।
ਦੋਨਾਂ ਪਾਸਿਓਂ ਸੱਚੇ ਹੋ ਕੇ,
ਅਸੀਂ ਨਾ ਕੱਚੇ ਹੋਵਾਂਗੇ।
ਗੁਰੂ ਜੀ ਸਭ ਜਾਣੀ ਜਾਣ ਸਨ ਪਿਆਰੇ,
ਦਸ ਭਲਾ ਉਨ੍ਹਾਂ ਤੋਂ ਦੂਰ ਕੀ ਹੋਊ।

(8)

ਚਾਲਾਂ ਸਮਝ ਗਏ ਉਨ੍ਹਾਂ ਦੀਆਂ,
ਉਤਰ ਨਹੀਂ ਦਿੱਤਾ ਸਗੋਂ ਖਾਮੋਸ਼ ਹੋ ਗਏ।
ਸਭਨਾ ਨੂੰ ਵਿਦਾ ਸੀ ਕਰ ਦਿੱਤਾ,
ਆਪ ਨਵੀਆਂ ਸਕੀਮਾਂ ਵਿੱਚ ਖੋ ਗਏ।
ਨਾਹੀਂ ਕੋਈ ਉਜੈਨ ਭੇਜਿਆ,
ਨਾ ਦੁਰਗਾ ਪੂਜੀ ਨਾ ਪੰਡਤ ਆਇਆ।
ਸਗੋਂ ਹੋਲੇ ਮਹੱਲੇ ਦੀ ਤਿਆਰੀ ਵਿੱਚ,
ਗੁਰੂ ਜੀ ਡਾਢੇ ਸੀ ਮਸ਼ਰੂਫ਼ ਹੋ ਗਏ।

**ਭਾਵ:** ਇਸ ਸਾਰੇ ਪ੍ਰਸੰਗ ਤੇ ਇਹ ਸਿੱਧ ਹੁੰਦਾ ਹੈ ਕਿ ਗੁਰੂ ਜੀ ਮਹਾਰਾਜ ਨੂੰ ਜੋ ਕੁਛ ਕਰਨਾ ਪਿਆ ਸੋ ਬ੍ਰਾਹਮਨਾਂ ਦੇ

ਪਖੰਡ ਜਾਲ ਦੇ ਤੋੜਨੇ ਪਿੱਛੇ ਕਰਨਾ ਪਿਆ, ਅਰ ਗੁਰੂ ਜੀ ਨੇ ਇਹ ਅੱਛੀ ਤਰ੍ਹਾਂ ਵਿਚਾਰ ਕੀਤਾ ਸੀ ਕਿ ਦੁਰਜਨ ਤੋਖ ਨਯਾਯ ਪਿਆ, ਅਰ ਗੁਰੂ ਜੀ ਨੇ ਇਹ ਅੱਛੀ ਤਰ੍ਹਾਂ ਵਿਚਾਰ ਲੀਤਾ ਸੀ ਕਿ ਦੁਰਜਨ ਤੋਖ ਨਯਾਯ ਦ੍ਵਾਰਾ ਇਨ੍ਹਾਂ ਨੂੰ ਝੂਠੇ ਕਰਕੇ ਤਯਾਗਨਾ ਚਾਹੀਦਾ ਹੈ ਜਿਸ ਪਰ ਇਨ੍ਹਾਂ ਦਾ ਕੋਈ ਉਜ਼ਰ ਬਾਕੀ ਨਾ ਰਹਿ ਜਾਏ॥

ਏਸੇ ਵਾਸਤੇ ਪਹਲੇ ਜੱਗ ਅਰੰਭ ਕੇ ਲੋਭ ਵਿੱਚ ਉਨ੍ਹਾਂ ਦੀ ਪ੍ਰੀਛਾ ਕੀਤੀ ਜਿਸ ਪਰ ਸਭ ਸੰਗਤ ਨੂੰ ਦਿਖਾ ਦਿੱਤਾ ਕਿ ਇਹ ਲੋਗ ਇਸ ਪ੍ਰਕਾਰ ਦੇ ਲਾਲਚੀ ਹੁੰਦੇ ਹਨ ਅਰ ਫਿਰ ਉਨ੍ਹਾਂ ਨੂੰ ਧੱਕੇ ਦੇ ਕੇ ਘਰੋਂ ਬਾਹਰ ਕਰ ਦਿੱਤਾ। ਦੂਸਰੇ ਜੋ ਚੌਦਾਂ ਰਹੇ ਸਨ ਉਨ੍ਹਾਂ ਦੀ ਵਿੱਦਯਾ ਵਿੱਚ ਪ੍ਰੀਛਾ ਕੀਤੀ ਕਿ ਕਿੱਥੋਂ ਤਕ ਜਾਨਦੇ ਹਨ ਪਰੰਤੂ ਭਾਵੇਂ ਉਹ ਖੀਰ ਖਾਣੇ ਵਿੱਚ ਤਾਂ ਪ੍ਰਧਾਨ ਸਨ ਪਰ ਵਿੱਦਯਾ ਤੇ ਬਿਲਕੁਲ ਖਾਲੀ ਸੇ ਜਿਸ ਪਰ ਉਨ੍ਹਾਂ ਨੂੰ ਭੀ ਚੁਪ ਚੁਪਾਤ ਵਿਦਾ ਕਰ ਦਿੱਤਾ ਅਰ ਇਹ ਭੀ ਕਹਾ ਲੀਤਾ ਕੀ ਪੰਜਾਬ ਵਿੱਚ ਕੋਈ ਭੀ ਬ੍ਰਾਹਮਨ ਨਹੀਂ ਹੈ ਜੋ ਪੂਰਨ ਵਿਦ੍ਵਾਨ ਹੋਵੇ॥

ਤੀਸਰਾ ਜਦ ਉਨ੍ਹਾਂ ਬ੍ਰਾਹਮਨਾਂ ਨੇ ਉਜੈਨ ਵਾਲੇ ਦੱਤਾ ਨੰਦ ਦਾ ਨਾਮ ਲੀਤਾ ਅਰ ਉਸ ਦੀ ਵਡਿਆਈ ਕੀਤੀ ਤਦ ਗੁਰੂ ਜੀ ਨੇ ਦੇਵੀ ਪ੍ਰਗਟ ਕਰਨ ਦਾ ਪ੍ਰੇਮ ਹੁੰਦਾ ਤਾਂ ਜਰੂਰ ਉਸ ਪਾਸ ਸਿੱਖ ਸੇਵਕ ਭੇਜਕੇ ਉਸੇ ਵੇਲੇ ਮੰਗਵਾਉਂਦੇ ਕਿੰਤੂ ਗੁਰੂ ਜੀ ਨੇ ਇਸ ਬਾਤ ਦਾ ਕੁਝ ਉੱਤਰ ਭੀ ਨਾ ਦਿੱਤਾ ਸਗੋਂ ਚੁੱਪ ਕਰੇ ਰਹੇ ਅਰ ਮੇਲੇ ਦੇ ਕਾਰਜ ਵਿੱਚ ਪ੍ਰਵਿਰਤ ਹੋ ਗਏ। ਇਸ ਤੇ ਸਾਫ ਸਿੱਧ ਹੁੰਦਾ ਹੈ ਕਿ ਗੁਰੂ ਜੀ ਮਹਾਰਾਜ ਅਕਾਲ ਪੁਰਖ ਤੇ ਛੁੱਟ ਕਿਸੇ ਦੇਵੀ-ਦੇਵਤੇ ਦੇ ਉਪਾਸਕ ਨਹੀਂ ਸਨ॥

## ਦੁਰਗਾ ਭਗਤ

ਐਵੇਂ ਧੱਕਾ ਨਾ ਕਰੋ ਸਿੰਘ ਜੀ,
ਜ਼ਰਾ ਅੱਗੇ ਪੜ੍ਹ ਕੇ ਵਿਚਾਰ ਕਰ ਲੈ।
ਸੁੱਖਾ ਸਿੰਘ ਦਾ ਲੇਖ ਜੋ ਦਸਦਾ ਏ,
ਕਿ ਕੀਤਾ ਦੁਰਗਾ ਪੂਜਨ ਤੂੰ ਇਤਬਾਰ ਕਰ ਲੈ।
ਦੱਤਾ ਨੰਦ ਬ੍ਰਾਹਮਣ ਆਇਆ ਜੀ,
ਜਿਸ ਨੇ ਇਹ ਕਾਜ ਰਚਾਇਆ ਸੀ।
ਦੁਰਗਾ ਪੂਜਨ ਦਾ ਰਿਹਾ ਨਾ ਸ਼ੱਕ ਕੋਈ,
ਸੱਚ ਮੰਨਣ ਨੂੰ ਮਨ ਤਿਆਰ ਕਰ ਲੈ।

(2)

ਕੋਈ ਸ਼ੰਕਾ ਨਹੀਂ ਰਹੀ ਹੁਣ ਜੀ,
ਉਜੈਨ ਵਾਲਾ ਪੰਡਤ ਆਇਆ ਸੀ ਜ਼ਰੂਰ ਜੀ।
ਜਿਉਂ ਜਿਉਂ ਅੱਗੇ ਪੜ੍ਹਕੇ ਵੇਖੇਂਗਾ,
ਹਰ ਸ਼ੰਕਾ ਤੇਰੀ ਹੁੰਦੀ ਜਾਏਗੀ ਦੂਰ ਜੀ।
ਲਗਦਾ ਤੈਨੂੰ ਸਾਰੀ ਕਹਾਣੀ ਸਮਝ ਆ ਗਈ,
ਪਰ ਮਨ ਤੇਰਾ ਇਹ ਮੰਨਦਾ ਨਹੀਂ ਹੈ,
ਅੰਦਰੋਂ ਅੰਦਰੀਂ ਤਾਂ ਤੂੰ ਮੰਨ ਗਿਆ,
ਪਰ ਸਾਥ ਨਹੀਂ ਦੇਂਦਾ ਤੇਰਾ ਬਾਹਰਲਾ ਗ਼ਰੂਰ ਜੀ।

(3)

ਇੱਕ ਹੋਰ ਮੈਂ ਦੱਸ ਦਿਆਂ ਭੇਦ ਤੈਨੂੰ,
ਬਿਪਰ ਧਨੀ ਹੁੰਦੇ ਦਿੱਬ ਗਿਆਨ ਦੇ ਜੀ।
ਕਾਲਕਾ ਮਾਈ ਪ੍ਰਗਟ ਸੀ ਕੀਤੀ,
ਲੈ ਆਸਰੇ ਬੇਦ ਪੁਰਾਨ ਦੇ ਜੀ।
ਸੋਭਾ ਸੁਣ ਕੇ ਦਸਮ ਪਾਤਸ਼ਾਹ ਨੇ,
ਮਨ ਵਿੱਚ ਸੀ ਸੋਚ ਵਿਚਾਰ ਕੀਤਾ।
ਯੰਤਰਾਂ ਵਿੱਚ ਵਿਸ਼ਵਾਸ਼ ਕਰਕੇ,
ਕੀਤਾ ਕਾਰਜ ਸੀ ਸੁਣ ਨਾਲ ਧਿਆਨ ਦੇ ਜੀ।

(4)

ਤੂੰ ਦੇਖਿਆ ਹੈ ਇਸ ਪ੍ਰਸੰਗ ਵਿੱਚ,
ਦੁਰਗਾ ਪ੍ਰਗਟ ਕਰਨ ਲਈ ਸੀ ਬਿਪਰ ਆਏ।
ਜੋ ਸੀ ਇੱਛਾ ਗੁਰਾਂ ਦੀ,
ਉਹੀ ਸੀ ਉਨ੍ਹਾਂ ਕਾਜ ਰਚਾਏ।
ਸ਼ਰੇਆਮ ਦੁਰਗਾ ਸੀ ਪਰਗਟ ਹੋਈ,
ਸ਼ੰਕਾ ਨਹੀਂ ਹੁਣ ਰਹੀ ਕੋਈ ਬਾਕੀ।
ਗਵਾਹੀ ਦਿੰਦੇ ਸਾਰੇ ਗ੍ਰੰਥ ਸਿੰਘਾ,
ਪਰ ਤੈਨੂੰ ਇਹ ਰਤਾ ਨਾ ਭਾਏ।

## ਤੱਤ ਖਾਲਸਾ

ਇਸ ਤੋਂ ਕੁੱਝ ਸਿੱਧ ਨਹੀਂ ਹੁੰਦਾ,
ਕਿ ਬਿਪਰ ਕਿਸ ਨੇ ਬੁਲਾਇਆ ਸੀ।
ਤੱਤ ਵਿਚਾਰ ਕਰੋ ਦਿਲ ਨਾਲ ਪਿਆਰੇ,
ਗੁਰੂ ਜੀ ਨੇ ਕੀ ਫੁਰਮਾਇਆ ਸੀ।
ਇਸ ਵਿੱਚ ਵੀ ਕੁਝ ਭੇਦ ਹੈ ਪਿਆਰੇ,

ਬਿਪਰ ਚੱਲ ਕੇ ਐਵੇਂ ਨਹੀਂ ਸੀ ਆਇਆ।
ਬਿਨਾਂ ਕਿਸੇ ਮਕਸਦ ਤੋਂ,
ਉਜੈਨ ਤੋਂ ਆ ਕੇ ਬਿਪਰ ਡੇਰਾ ਲਾਇਆ ਸੀ।

(2)

ਸੁੱਖਾ ਸਿੰਘ ਨੇ ਕਿਹਾ ਜੋ,
ਝੂਠ ਸੀ ਸਭ ਜੋ ਉਚਾਰਿਆ ਸੀ।
ਬਿਪਰਾਂ ਨੇ ਸੁਨੇਹਾ ਦੇ ਬੁਲਾਇਆ,
ਤੇ ਸਕੀਮ ਨਾਲ ਬਾਗ ਵਿੱਚ ਉਤਾਰਿਆ ਸੀ।
ਇਸ ਦਾ ਕੋਈ ਸਬੂਤ ਨਹੀਂ ਹੈ,
ਇਕ ਕਵੀ ਦੀ ਹੀ ਕਲਪਨਾ ਹੈ।
ਜੇ ਗੁਰਾਂ ਨੇ ਉਸਨੂੰ ਬੁਲਾਇਆ ਸੀ,
ਫਿਰ ਗੁਰੂ ਜੀ ਪਾਸ ਕਿਉਂ ਨਾ ਪਧਾਰਿਆ ਸੀ।

(3)

ਹੋਰ ਸੁਣ, ਜੇ ਪੰਡਤ ਨੂੰ ਗੁਰਾਂ ਨੇ,
ਸੁਨੇਹਾ ਦੇ ਸੱਦਿਆ ਸੀ।
ਫਿਰ ਉਹ ਗੁਰਾਂ ਨੂੰ ਮਿਲਣ ਤੋਂ ਪਹਿਲਾਂ,
ਜਵਾਲਾ ਜੀ ਕਿਉਂ ਪੁਜਿਆ ਸੀ।
ਪੰਡਤ ਪਹਿਲਾਂ ਗੁਰਾਂ ਦੇ ਪਾਸ,
ਆ ਕੇ ਕੀਤੀ ਨਾ ਕਿਉਂ ਅਰਦਾਸ।
ਸਿਧਾ ਕਿਉਂ ਨਾ ਦਰਬਾਰ ਪੁੱਜਾ,
ਕਿਉਂ ਇਧਰ ਉਧਰ ਭੱਜਿਆ ਸੀ।

(4)

ਖੜਕੇ ਹੱਥ ਜੋੜ ਬੇਨਤੀ ਕਰ,
ਕਹਿੰਦਾ ਪਾਤਸ਼ਾਹ ਹੁਕਮ ਫੁਰਮਾਓ ਮੈਨੂੰ।
ਤੁਹਾਡਾ ਦਸਿਆ ਹਰ ਕਰਾਂ ਪੂਰਾ,
ਜ਼ਰਾ ਖੋਲ੍ਹ ਕੇ ਸਾਰਾ ਸਮਝਾਓ ਮੈਨੂੰ।
ਸਚਮੁੱਚ ਜੇ ਗੁਰਾਂ ਨੇ ਸੱਦਿਆ ਸੀ,
ਤਾਂ ਕਰਨੀ ਸੀ ਏਂਦਾ ਫਰਿਆਦ ਉਸਨੇ।
ਫਿਰ ਦੇਵੀ ਦਾ ਹਾਲ ਦੱਸ ਗੁਰੂ ਜੀ,
ਕਹਿੰਦੇ ਪ੍ਰਗਟ ਇਹ ਕਰ ਦਿਖਾਓ ਮੈਨੂੰ।

(5)

ਧੋਖੇ ਨਾਲ ਉਹਨੂੰ ਬਿਪਰਾਂ ਨੇ ਜੀ,
ਸੱਦਾ ਦੇ ਕੇ ਖਾਸ ਬੁਲਾਇਆ ਸੀ।
ਦਸਮ ਗੁਰਾਂ ਦਾ ਨਾ ਲੈਣ-ਦੇਣ ਕੋਈ,
ਉਹ ਆਪ ਨੈਣਾ ਦੇਵੀ ਦੇ ਆਇਆ ਸੀ।
ਬਹਾਨਾ ਦੇਵੀ ਦੇ ਚਾਲੇ ਦਾ,
ਪ੍ਰਚੰਡ ਸੀ ਉਹਨੇ ਧਾਰ ਲਿਆ ਜੀ।
ਪੁੱਜ ਕੇ ਅਨੰਦਪੁਰੀ ਸ਼ਹਿਰ ਅੰਦਰ,
ਡੇਰਾ ਉਸ ਨੇ ਇਕ ਜਮਾਇਆ ਸੀ।

(6)

ਇਸ ਵਿੱਚ ਗੁਰੂ ਦੀ ਚਾਹਤ ਨਹੀਂ ਸੀ ਕੋਈ,
ਇਹ ਬ੍ਰਾਹਮਣਾਂ ਨੇ ਖੇਡ ਰਚਾਈ ਹੈ ਸੀ।
ਤਾਂ ਕਿ ਧਨ ਮਾਲ ਵੀ ਮਿਲ ਜਾਵੇ,
ਦੁਰਗਾ ਪੂਜਨ ਦੀ ਗੱਲ ਬਣਾਈ ਹੈ ਸੀ।
ਤੀਜੀ ਗੱਲ ਸੁਣ ਲੈ ਤੂੰ,
ਜੇ ਹੁੰਦੀ ਚਾਹਤ ਅਜੇਹੀ ਗੁਰਾਂ ਦੀ।
ਸਿੱਖ ਭੇਜ ਕੇ ਤੁਰਤ ਬੁਲਾ ਲੈਂਦੇ,
ਦੱਸ ਇੰਨੀ ਦੇਰ ਕਿਉਂ ਲਗਾਈ ਹੈ ਸੀ।

(7)

ਪਰਵਾਨਾ ਲਿਖ ਕੇ ਭੇਜਣਾ ਸੀ,
ਤੇ ਨਾਲ ਸਨਮਾਨ ਬੁਲਾਵਣਾ ਸੀ।
ਕਿੰਨੇ ਹਜ਼ਾਰ ਸਿੱਖ ਸਨ ਹਾਜ਼ਰ,
ਖੁਸ਼ੀ ਨਾਲ ਰੁੱਕਾ ਲੈ ਕੇ ਜਾਵਣਾ ਸੀ।
ਖੁਦ ਭੇਜ ਅਸਵਾਰੀ ਸੱਦਣਾ ਸੀ,
ਪਰ ਇਸ ਦਾ ਕੋਈ ਕਾਰਨ ਹੀ ਨਹੀਂ ਸੀ।
ਜੇ ਕਰ ਇਦਾਂ ਕੁਝ ਹੋਇਆ ਹੁੰਦਾ,
ਤੇਰਿਆਂ ਬੋਲਾਂ ਸਿੱਧ ਹੋ ਜਾਵਣਾ ਸੀ।

(8)

ਤੇਰੀਆਂ ਗੱਲਾਂ ਤੋਂ ਜਾਪਦਾ ਕਿ,
ਦਾਲ ਵਿੱਚ ਜ਼ਰੂਰ ਹੈ ਕੁੱਝ ਕਾਲਾ-ਕਾਲਾ ਜੀ।
ਸੋ ਤੈਨੂੰ ਹੁਣ ਦਸਾਂਗਾ ਖੋਲ੍ਹ ਕੇ,
ਜੋ ਬਿਪਰਾਂ ਨੇ ਕੀਤਾ ਘਾਲਾ ਮਾਲਾ ਜੀ।
ਜਦ ਬਿਪਰਾਂ ਨੇ ਇਹ ਜਾਣ ਲਿਆ ਸੀ,
ਕਿ ਚਿੜੀਆਂ ਤਾਂ ਖੇਤ ਚੁੱਗ ਗਈਆਂ ਨੇ।
ਫਿਰ ਦਾਓ ਲਾ ਲਿਆ ਉਜੈਨ ਦੇ ਦੱਤਾ ਨੰਦ ਨੂੰ,
ਲਿਆਉਣ ਦਾ ਕੀਤਾ ਉਪਰਾਲਾ ਜੀ।

(9)

ਜਦ ਬਿਪਰਾਂ ਨੇ ਦੇਖਿਆ ਕਿ ਗੁਰੂ ਜੀ,
ਉਨ੍ਹਾਂ ਦਾ ਕਰ ਦੂਰ ਕਿਨਾਰਾ ਦੇਣਗੇ।
ਅਤੇ ਸਿੱਖਾਂ ਨੂੰ ਹੁਣ ਸ਼ਰੇਆਮ,
ਉਹ ਕਰ ਨਿਆਰਾ ਦੇਣਗੇ।
ਪੰਡਤਾਂ ਦੇ ਮੱਥਿਆਂ ਤੇ ਹੁਣ,
ਲੱਗੀਆਂ ਆਉਣ ਸੀ ਤਰੇਲੀਆ ਜੀ।
ਕਿ ਗੁਰੂ ਜੀ ਦੇ, ਗੁਰੂ ਨਾਨਕ ਦੇ,
ਬੂਟੇ ਤਾਈਂ ਹੁਣ ਸਹਾਰਾ ਦੇਣਗੇ।

(10)

ਹਜ਼ਾਰਾਂ ਪੰਡਤ ਜੋ ਆਏ ਸੀ,
ਹਿੱਸੇ ਉਨ੍ਹਾਂ ਦੇ ਹਾਰ ਹੀ ਆਈ ਜੀ।
ਸਾਰਾ ਗਿਆਨ ਸੀ ਠੁੱਸ ਹੋ ਗਿਆ,
ਤੇ ਹੋ ਗਈ ਜਦੋਂ ਜੱਗ ਹਸਾਈ ਜੀ।
ਚੌਂਦਾਂ ਜੋ ਬਾਕੀ ਬਚੇ ਸਨ,
ਉਨ੍ਹਾਂ ਦੀ ਜਾਨ ਆਈ ਵਿੱਚ ਕੁੜਿਕੀ।
ਨਾਲ ਚਲਾਕੀ ਆਪਣੇ ਗਲੇ 'ਚੋਂ ਕੱਢਕੇ,
ਦੱਤਾ ਨੰਦ ਉਜੈਨੀਏ ਦੇ ਗਲ ਪਾਈ ਜੀ।

(11)

ਬਿਪਰਾਂ ਬੈਠ ਕੇ ਫਿਰ ਸਲਾਹ ਕੀਤੀ,
ਭੇਜ ਕਿਸੇ ਨੂੰ ਦੱਤਾ ਮੰਗਵਾਈਏ ਜੀ।
ਆਪਣੀ ਹੁਣ ਚੁਤਰਾਈ ਦੇ ਨਾਲ,
ਜਾ ਕੇ ਦੌਲਤ ਘਰ ਲਿਆਈਏ ਜੀ।
ਜੇ ਗੁਰੂ ਜੀ ਸਾਡੇ ਛਲ ਵਿੱਚ ਆ ਗਏ,
ਹੋ ਜਾਣਗੀਆਂ ਸਾਡੀਆਂ ਪੌ ਬਾਰਾਂ ਜੀ,
ਜਨਮਾਂ ਦਾ ਦਲਿੱਦਰ ਦੂਰ ਹੋਊ,
ਜੇ ਇਸ ਵਾਰੀ ਸਫਲ ਹੋ ਜਾਈਏ ਜੀ।

(12)

ਇਹ ਚਾਲ ਚਲ ਕੇ ਉਨ੍ਹਾਂ ਉਜੈਨ ਵਾਲਾ,
ਦੱਤਾ ਨੰਦ ਸੀ ਹੁਣ ਬੁਲਾ ਲਿਆ ਜੀ।
ਦਸ ਦਿੱਤਾ ਸੀ ਦੱਤਾ ਨੰਦ ਤਾਈਂ,
ਕਿ ਗੁਰਾਂ ਨੂੰ ਉਹਦੇ ਬਾਰੇ ਸਮਝਾ ਲਿਆ ਜੀ।
ਤੁਰ ਪਏ ਸੀ ਸਾਰੇ ਰਲ ਕੇ ਤੇ,
ਕਰਨ ਦੇ ਲਈ ਦਰਸ਼ਨ ਦੇਵੀ ਦੇ ਸੀ।
ਇਸ ਤੋਂ ਪਹਿਲਾਂ ਆ ਅਨੰਦਪੁਰ ਵਿਖੇ,
ਇਕ ਬਾਗ 'ਚ ਡੇਰਾ ਲਾ ਲਿਆ ਜੀ।

(13)

ਜਦੋਂ ਗੁਰੂ ਜੀ ਨੂੰ ਪਤਾ ਲਗ ਜੁਗਾ,
ਉਹ ਆਪੇ ਹੀ ਦੱਤਾ ਨੰਦ ਨੂੰ ਬੁਲਾ ਲੈਣਗੇ।
ਵੱਡੇ-ਵੱਡੇ ਮਾਰ ਕੇ ਗਪੌੜੇ ਲਗਦਾ ਸੀ,
ਉਨ੍ਹਾਂ ਤਾਈਂ ਕਿ ਗੁਰੂ ਤੇ ਕਾਠੀ ਪਾ ਲੈਣਗੇ।
ਪੰਡਤ ਦੱਤਾ ਨੰਦ ਤਾਈਂ ਸੀ ਉਨ੍ਹਾਂ,
ਸਮਝਾ ਦਿੱਤਾ ਕਿ ਤੂੰ ਇੰਨਾ ਸਾਰਾ ਧੰਨ ਲੈ ਆਈ।
ਕਿ ਉਹੰ ਸਦੀਆਂ ਤੀਕਰ ਟੱਬਰਾਂ ਖਾਤਰ,
ਇਹ ਵਾਧੂ ਧਨ ਕਰ ਜਮਾਂ ਲੈਣਗੇ।

(14)

ਪਤਾ ਲੱਗਾ ਜਦ ਸਿਖਾਂ ਤਾਈ,
ਬੈਠਾ ਦਖਨ ਦਾ ਪੰਡਤ ਇਕ ਆ ਕੇ ਜੀ।
ਮਨ ਕੁੱਝ ਕੁ ਸੀ ਉਦਾਸ ਹੋਇਆ,
ਡੇਰਾ ਬਾਗ ਵਿੱਚ ਸੀ ਬੈਠਾ ਜਮਾ ਕੇ ਜੀ।
ਗੁਰੂ ਜੀ ਨੇ ਮੁਖੋਂ ਉਚਾਰਿਆ ਸੀ,
ਕਿ ਸ਼ਿਕਾਰ ਆਪੇ ਹੀ ਆ ਕੇ ਫਸ ਗਿਆ ਏ।
ਜਦੋਂ ਉਹਦੇ ਆਉਣ ਬਾਬਤ,
ਸਿੰਘਾਂ ਦਸਿਆ ਸੀ ਨੂੰ ਗੁਰੂ ਨੂੰ ਜਾ ਕੇ ਜੀ।

(15)

ਮਨ ਹੀ ਮਨ 'ਚ ਪੰਡਤ ਸੋਚਦਾ ਸੀ,
ਕਿ ਉਹ ਬਿਨ ਬੁਲਾਏ ਜਾਵੇਗਾ ਨਹੀਂ।
ਸਨਮੁੱਖ ਹੋ ਕੇ ਗੁਰਾਂ ਦੇ ਆਪ ਹੁਦਰੇ,
ਮੂਰਖ ਗੁਰਾਂ ਤੋਂ ਉਹ ਅਖਵਾਵੇਗਾ ਨਹੀਂ।
ਇੱਧਰ ਗੁਰੂ ਜੀ ਵੀ ਮਨ ਅੰਦਰ,
ਆਪਣੇ ਵੀ ਬਣਤ ਬਣਾ ਲਈ ਸੀ।
ਹੱਲਾ-ਸ਼ੇਰੀ ਨਾ ਪਾਖੰਡ ਤਾਈਂ ਮਿਲ ਜਾਵੇ,
ਇਸੇ ਲਈ ਤਾਂ ਉਸ ਨੂੰ ਬੁਲਾਵੇਗਾ ਨਹੀਂ।

(16)

ਫਿਰ ਸੋਚਿਆ ਗੁਰਾਂ ਆਪ ਜਾ ਕੇ ਮਿਲ ਲਈਏ,
ਤਾਂ ਕਿ ਗੁਣ ਤੇ ਔਗੁਣ ਟਟੋਲ ਲਈਏ,
ਪਹੁੰਚ ਗਏ ਗੁਰੂ ਜੀ ਪੰਡ਼ਤ ਜਿਥੇ ਸੀ ਬੈਠਾ,
ਮਨ ਵਿੱਚ ਧਾਰਿਆ ਕਿ ਕਰ ਪੜਚੋਲ ਲਈਏ।
ਦੁਰਗਾ ਪੂਜਨ ਦੀ ਗੁਰਾਂ ਨੇ ਗੱਲ ਤੋਰੀ,

ਬਾਛਾਂ ਪੰਡਤ ਦੀਆਂ ਖਿੜ ਗਈਆਂ ਸਨ।
ਬਿਨ ਬੁਲਾਏ ਮਗਰ ਮੱਛ ਫਸ ਗਿਆ ਹੈ,
ਇਸ ਲਈ ਮਨ ਅਪਣਾ ਕਰ ਕਲੋਲ ਲਈਏ।

(17)

ਪੰਡਤ ਬੈਠੇ ਸੀ ਉੱਥੇ ਹੋਰ ਜਿਹੜੇ,
ਦੱਤਾ ਨੰਦ ਦੀ ਸਿਫਤਾਂ ਸੀ ਕਰਨ ਲੱਗੇ।
ਤਿੰਨ ਲੋਕਾਂ 'ਚ ਨਹੀਂ ਕੋਈ ਇਹਦੇ ਜੈਸਾ,
ਥੈਲੀ ਗੁਣਾਂ ਵਾਲੀ ਉਹ ਭਰਨ ਲੱਗੇ।
ਚਾਰ ਵੇਦਾਂ ਦਾ ਹੈ ਇਹ ਗਿਆਤਾ,
ਇਹਦੇ ਵੱਡਾ ਨਾ ਇਸ ਜਹਾਨ ਉਤੇ।
ਅੱਖ ਦੇ ਝਮਕਾਏ ਕਰੂ ਪ੍ਰਗਟ ਦੇਵੀ,
ਬਿਪਰ ਥੁੱਕ ਨਾਲ ਪਨੇਥੜ ਸੀ ਮੜਨ ਲੱਗੇ।

(18)

ਦੱਤਾ ਨੰਦ ਤਾਈਂ ਐਸਾ ਚੁੱਕਿਆ ਸੀ,
ਗੁੱਡੀ ਓਸ ਦੀ ਉਚੀ ਚੜ੍ਹਾ ਦਿੱਤੀ।
ਬਿਪਰ ਭਾਈ ਸਮਝ ਕੇ ਉਸ ਤਾਈਂ,
ਹਰ ਇੱਕ ਗੱਲ ਹੀ ਉਹ ਵਡਿਆ ਦਿੱਤੀ।
ਜਿਵੇਂ ਪੀਰਾਂ ਦੀ ਚੜ੍ਹਾਈ ਕਰਾਉਂਦੇ,
ਮੁਰੀਦ ਉਹਨਾਂ ਦੇ ਅੱਜ ਕੱਲ।
ਠੀਕ ਉਸੇ ਤਰ੍ਹਾਂ ਇਨ੍ਹਾਂ ਬਿਪਰਾਂ ਨੇ,
ਪੰਡਤ ਦੱਤਾ ਨੰਦ ਦੀ ਧੰਨ-ਧੰਨ ਕਰਾ ਦਿੱਤੀ।

(19)

ਪਰ ਗੁਰੂ ਜੀ ਇਨ੍ਹਾਂ ਗੱਲਾਂ ਦਾ,
ਕੀਤਾ ਨਹੀਂ ਕੋਈ ਖਿਆਲ।
ਇਸ ਲਈ ਪੰਡਤ ਦੇ ਪਾਸੋਂ,
ਗੁਰਾਂ ਨੇ ਪੁੱਛਿਆ ਇਕ ਸਵਾਲ।
ਕਿ ਤੂੰ ਹੈਂ ਵੱਡਾ ਪੰਡਤ ਗਿਆਨੀ,
ਮੰਤਰਾਂ ਦੀ ਤੇਰੀ ਪਕੜ ਬੜੀ ਹੈ।
ਸੋ ਤੂੰ ਦੇਵੀ ਪ੍ਰਗਟ ਕਰਕੇ ਦੱਸ,
ਇਨ੍ਹਾਂ ਮੰਤਰਾਂ ਦੀ ਮਦਦ ਨਾਲ।

(20)

ਏਨੀ ਗੱਲ ਸੁਣਕੇ ਗੁਰਾਂ ਦੀ,
ਪੰਡਤ ਨੇ ਸੀ ਇਹ ਜਾਣ ਲਿਤਾ।
ਕਿ ਗੁਰਾਂ ਨੇ ਮੇਰੀ ਪਰਖ ਖਾਤਰ,
ਤੇ ਇਹ ਮੇਰਾ ਇਮਤਿਹਾਨ ਲਿਤਾ।
ਉਤਰ ਵਿੱਚ ਕਿਹਾ ਕਿ ਕਲਜੁਗ ਵਿੱਚ,
ਦੇਵੀ ਪਰਗਟ ਕਰਨੀ ਸੌਖੀ ਨਹੀਂ।
ਫਿਰ ਵੀ ਜੰਤਰਾਂ ਮੰਤਰਾਂ ਦੇ ਨਾਲ,
ਇਸ ਪਾਸੇ ਮੈਂ ਕਰ ਧਿਆਨ ਦਿੱਤਾ।

(21)

ਉਤਰ ਪੰਡਤਾ ਨਹੀਂ ਸੀ ਦ੍ਰਿੜ ਪੱਕਾ,
ਦਿਤਾ ਗਿਆ ਸੀ ਨਾਲ ਚੁਤਰਾਈ ਦੇ ਜੀ।
ਗਲ ਕਰਕੇ ਗੋਲ-ਮੋਲ ਪੰਡਤ,
ਜਿਵੇਂ ਸੁਟਿਆ ਛਲਾ ਵਿੱਚ ਖਾਈ ਦੇ ਜੀ।
ਉਨ੍ਹਾਂ ਨੂੰ ਸ਼ੱਕ ਸੀ, ਇਰਾਦਾ ਥਿੜਕਦਾ ਸੀ,
ਇਸ ਲਈ ਸ਼ੰਕਾਂ ਉਸ ਨੇ ਜਾਹਰ ਕੀਤੀ।
ਜੇ ਪੱਕਾ ਵਿਸ਼ਵਾਸ਼ ਹੁੰਦਾ ਪੰਡਤ ਤਾਈਂ,
ਪ੍ਰਗਟ ਕਰ ਦੇਂਦਾ ਨਾਲ ਕਹਿੰਦਾ ਪਕਿਆਏ ਦੇ ਜੀ।

(22)

ਚੰਡਕਾ ਪੈਦਾ ਕਰਨ ਦੀ ਗੱਲ,
ਪੰਡਤ ਕਹਿ ਨਾ ਸਕਿਆ ਨਾਲ ਦਲੇਰੀ।
ਇਹ ਤਾਂ ਉਹ ਗੱਲ ਸੀ ਭਾਈ,
ਜਿਵੇਂ ਕਿਸੇ ਢੀਂਗ ਸੀ ਖੂਹ ਵਿੱਚ ਗੇਰੀ।
ਜੇ ਉਸ ਨੂੰ ਪੱਕਾ ਯਕੀਨ ਹੁੰਦਾ,
ਕਹਿ ਦਿੰਦਾ ਮੁੱਛ ਤੇ ਹੱਥ ਫੇਰ ਕੇ ਜੀ।
ਯਸ਼ ਖੱਟ ਲੈਂਦਾ ਗੁਰੂ ਜੀ ਦਾ,
ਪਰ ਮਨ ਵਿੱਚ ਸੀ ਹੇਰਾ ਫੇਰੀ।

(23)

ਇਸ ਪੰਡਤ ਤੋਂ ਤਾਂ ਮਦਾਰੀ ਚੰਗੇ,
ਜੋ ਕਹਿ ਦਿੰਦੇ ਉਚੀ ਉਚੀ ਪੁਕਾਰ ਕੇ ਜੀ।
ਕਿ ਸੁਨੋ ਲੋਕੋ ਮੈਂ ਮਿੱਟੀ ਚੁੱਕ ਲਵਾਂਗਾ।
ਕਹਿ ਦਿੰਦਾ ਛਾਤੀ ਤੇ ਹੱਥ ਮਾਰ ਕੇ ਜੀ।
ਇਸ ਤੋਂ ਰੁਪਿਆ ਦੇ ਕੇ ਮੈਂ,
ਪੈਸੇ ਲਿਆਂ ਮੈਂ ਨਾਲ ਸਬੂਤ ਦੇ ਜੀ।
ਪੈਸੇ ਕਰ ਇਕੱਠੇ ਤੁਰ ਜਾਂਦਾ,
ਨਾਲ ਜਾਦੂ ਦੇ ਬੁੱਤਾ ਸਾਰ ਕੇ ਜੀ।

ਚਲਦਾ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਬਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ। ਫੋਨ ਨੰ: 0172-5072937

### ਪੀਰ ਹਸਨ ਅਲੀ
### ਕਾਜੀ ਪੀਰ ਮੁਹੰਮਦ ਪੀਰ ਅਨਾਇਤ ਅਲੀ

ਜਦ ਸ਼ਹਿਰ* ਦੇ ਦਰਵਾਜ਼ੇ ਤੋਂ ਨਿਕਲਣ ਲੱਗੇ ਤਾਂ ਫੌਜੀ ਸਿਪਾਹੀਆਂ ਨੇ ਪੁੱਛਿਆ। ਇਹ ਕੌਣ ਹਨ? ਤਾਂ ਨਬੀ ਖਾਂ ਗਨੀ ਖਾਂ ਨੇ ਬੜੀ ਹਲੀਮੀ ਤੇ ਨਿਸਚੇ ਭਰੇ ਭਾਵ ਨਾਲ ਉੱਤਰ ਦਿੱਤਾ ਕਿ ਇਹ ਸਾਡੇ ਉੱਚ ਦੇ ਪੀਰ ਹਨ। ਸਿਪਾਹੀਆਂ ਨੂੰ ਹੋਰ ਪੁੱਛਣ ਦੀ ਹਿੰਮਤ ਨਾ ਹੋਈ। ਪਰ ਅਫਸਰ ਦਲੇਲ ਖਾਂ ਨੂੰ ਓਸੇ ਤਰ੍ਹਾਂ ਜਾ ਦੱਸਿਆ। ਤਾਂ ਓਸ ਵੀ ਹਲੀਮੀ ਨਾਲ ਕਿਹਾ ਕਿ ਪੀਰ ਜੀ ਮੈਨੂੰ ਵੀ ਦੀਦਾਰ ਦੇ ਕੇ ਜਾਣ। ਜਦ ਨਬੀ ਖਾਂ ਆਦਿ ਅਫਸਰ ਦੇ ਤੰਬੂ ਕੋਲ ਪਹੁੰਚੇ, ਤਾਂ ਦਲੇਲ ਖਾਂ ਤੰਬੂ ਤੋਂ ਬਾਹਰ ਆ ਸਲਾਮ ਕੀਤੀ। ਨਾਲ ਹੀ ਬੇਨਤੀ ਕੀਤੀ ਕਿ ਅਜ ਖਾਣਾ ਮੇਰੇ ਖਾਓ ਤਾਂ ਬੜੀ ਮਿਹਰਬਾਨੀ ਹੋਵੇਗੀ। ਨਬੀ ਖਾਂ ਨੇ ਉੱਤਰ ਦਿੱਤਾ ਕਿ ਪੀਰ ਜੀ ਤਾਂ ਰੋਜਾ ਰਖਦੇ ਹਨ। ਇਕ ਜੌਂ ਤੇ ਇਕ ਪਿਆਲਾ ਪਾਣੀ ਦਾ ਪੀਂਦੇ ਹਨ। ਹਾਂ ਬਾਕੀ ਮਰੀਦ ਖਾ ਹੀ ਲੈਣਗੇ। ਦਲੇਲ ਖਾਂ ਇਹ ਗੱਲ ਮੰਨ ਗਿਆ। ਸਤਿਗੁਰੂ ਜੀ ਨੂੰ ਓਸ ਤੰਬੂ ਦੇ ਕੋਲ ਦੇ ਤੰਬੂ ਵਿੱਚ ਉਤਾਰਾ ਦਿੱਤਾ ਗਿਆ। ਨਾਲ ਦੇ ਸਾਥੀਆਂ ਲਈ ਮੰਜੀ ਮੰਗਾਉਣ ਲੱਗਾ ਤਾਂ ਪਠਾਣ ਭਰਾਵਾਂ ਆਖਿਆ, ਨਹੀਂ ਅਸੀਂ ਹੇਠਾਂ ਹੀ ਬੈਠਾਂਗੇ ਤਾਂ ਉਨ੍ਹਾਂ ਨੂੰ ਦਰੀ ਵਿਛਾ ਦਿੱਤੀ। ਓਹ ਸਾਰੇ ਦਰੀ ਤੇ ਬੈਠ ਗਏ ਤੇ ਦਲੇਲ ਖਾਂ ਰੋਟੀ ਤਿਆਰ ਕਰਾਉਣ ਲੱਗਾ।

ਰੋਟੀ ਵਾਲਾ ਇਕ ਬਹਾਨਾ ਹੀ ਬਣਾਇਆ ਗਿਆ ਸੀ ਅਛੋਪਲੇ ਜਹੇ ਕੁਝ ਸਵਾਰ ਮੰਗਾਏ, ਇਕ ਨੂੰ ਪਿੰਡ ਸਲੋਰ ਦੇ ਕਾਜੀ ਪੀਰ ਮੁਹੰਮਦ (ਜੋ ਗੁਰੂ ਜੀ ਨੂੰ ਫਾਰਸੀ ਪੜ੍ਹਾਉਂਦਾ ਰਿਹਾ ਸੀ) ਨੂੰ ਸੱਦਣ ਵਾਸਤੇ ਭੇਜਿਆ ਤੇ ਇਕ ਸਵਾਰ ਨੂੰ ਸੱਯਦ ਅਨਾਇਤ ਅਲੀ ਨੂਰ ਪੁਰੀ ਨੂੰ ਤੇ ਇਕ ਨੂੰ ਸੱਯਦ ਹਸਲ ਅਲੀ ਮੋਠੂ ਮਾਜਰੇ ਵਾਲੇ ਨੂੰ ਲਿਆਉਣ ਵਾਸਤੇ ਘਲਿਆ। ਨਾਲ ਹੀ ਕਿਹਾ ਰੋਟੀ ਪਕਦਿਆਂ ਤਕ ਝੱਟ ਪੱਟ ਲੈ ਕੇ ਆ ਜਾਓ। ਸੋ ਉਨ੍ਹਾਂ ਓਸੇ ਤਰ੍ਹਾਂ ਕੀਤਾ। ਜਦ ਇਹ ਤਿੰਨੇ ਆਏ। ਤਾਂ ਪੰਜ ਹਜ਼ਾਰ ਜਰਨੈਲ ਉਨ੍ਹਾਂ ਤਿੰਨਾਂ ਨੂੰ ਅੱਡੋ ਅੱਡ ਪੁੱਛਿਆ ਕਿ ਇਹ ਗੁਰੂ ਅਖਵਾਉਣ ਵਾਲਾ ਅਨੰਦਪੁਰੀਆ ਤਾਂ ਨਹੀਂ? ਉਨ੍ਹਾਂ ਸਾਫ ਜਵਾਬ ਦਿੱਤਾ ਇਹ ਨਹੀਂ। ਪੀਰ ਅਨਾਇਤ ਅਲੀ ਪੀਰ ਹਸਨ ਅਲੀ ਨੇ ਕਿਹਾ, ਕਿ ਤੁਹਾਡੀ ਕਿਸਮਤ ਚੰਗੀ ਹੈ। ਪੀਰ ਜੀ ਸ਼ਾਂਤ ਰਹੇ ਹਨ। ਵੱਡਿਆਂ ਲੋਕਾਂ ਦੇ ਜਿਗਰੇ ਵੀ ਵੱਡੇ ਹੁੰਦੇ ਹਨ। ਭਲਾ ਜੇ ਕਿਤੇ ਗੁੱਸੇ ਵਿੱਚ ਆ ਕੇ ਕੋਈ ਲਫਜ਼ ਮੂੰਹੋਂ ਕੱਢ ਦੇਂਦੇ ਤਾਂ ਆਪ ਜੀ ਦਾ ਸਰਬਨਾਸ ਹੋ ਜਾਂਦਾ। ਇਹ ਪੀਰ ਬੜੇ ਕਰਨੀ ਵਾਲੇ ਹਨ। ਇਨ੍ਹਾਂ ਦੇ ਬੋਲ ਪੂਰੇ ਹੁੰਦੇ ਹਨ।

ਰੋਟੀ ਤਿਆਰ ਹੋਈ ਸੱਦਾ ਆਉਣ ਤੇ ਇਹ ਸਾਰੇ ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਤੇ ਨਾਲ ਲਗਦੇ ਨਬੀ ਖਾਂ ਤੇ ਗਨੀ ਖਾਂ ਨੇ ਵੀ ਰੋਟੀ ਖਾ ਲਈ। ਫਿਰ ਸਤਿਗੁਰਾਂ ਪਾਸ ਆਏ। ਏਧਰੋਂ ਪੀਰ ਜੀ ਵੀ ਤਿੰਨੇ ਜਣੇ ਹਜ਼ੂਰ ਪਾਸ ਆਏ। ਵਾਹਦਤ ਦੀਆਂ ਗੱਲਾਂ ਬਾਤਾਂ ਕਰਦੇ ਰਹੇ। ਸਾਹਿਬਾਂ ਨੇ ਇਨ੍ਹਾਂ ਤਿੰਨਾਂ ਨੂੰ ਵੀ ਸਨਦਾਂ** ਲਿਖ ਕੇ ਦਿੱਤੀਆਂ, ਜੋ ਉਨ੍ਹਾਂ ਦੀਆਂ ਸਨਤਾਨਾਂ ਪਾਸ (1947 ਤਕ) ਸੁਰਖਿਅਤ ਸਨ। ਸਤਿਗੁਰ ਜੀ ਨੇ ਰਾਤ ਓਥੇ ਹੀ ਕੱਟੀ, ਸਵੇਰੇ ਚਾਲੇ ਪਾਏ। ਦੁਪਹਿਰੇ ਲਲੇ ਪਿੰਡ ਕੋਲ (ਪੰਜ ਕੋਹਾਂ) ਇਕ ਬੋਹੜ ਹੇਠਾਂ ਤਾਲ ਦੇ ਕੰਢੇ ਆ ਬੈਠੇ। ਓਥੇ ਭਾਈ ਮਾਨ ਸਿੰਘ ਜੋ ਪ੍ਰਸ਼ਾਦ ਪੱਲੇ ਬੰਨ੍ਹੇ ਕੇ ਲਿਆਏ ਸੀ ਸਾਰਿਆਂ ਨੂੰ ਵੰਡ ਛਕਿਆ। ਓਥੋਂ ਚੱਲ ਕੇ ਰਾਤ ਰਾਮਪੁਰ ਕਟਾਨੀ ਆ ਠਹਿਰੇ। ਸਤਿਗੁਰ ਜੀ ਨੇ ਨਬੀ ਖਾਂ ਗਨੀ ਖਾਂ ਤੇ ਬੜੇ ਪ੍ਰਸੰਨ ਹੋ ਉਨ੍ਹਾਂ ਨੂੰ 'ਸਨਦ' ਲਿਖ ਦਿੱਤੀ। (ਜੋ ਇਸ ਲਿਖਾਰੀ ਨੇ ਵੀ ਪਿੰਡ ਢੋਲਣ ਚਕ, ਵਿੱਚ ਉਨ੍ਹਾਂ ਦੀ ਸਨਤਾਨ ਪਾਸੋਂ ਦਰਸ਼ਨ ਕੀਤੇ ਸਨ ਹਰੇਕ ਦਰਸ਼ਨ ਅਭਿਲਾਖੀ ਆਪਣੇ

ਵਿੱਤ ਅਨੁਸਾਰ

*ਏਥੇ ਇਤਿਹਾਸ ਕਾਰਾਂ ਦਾ ਇਖਤਲਾਫ ਹੈ ਕੋਈ ਇਹ ਵਾਰਤਾ ਮਾਛੀਵਾੜੇ ਹੋਈ ਲਿਖਦਾ ਹੈ ਤੇ ਕੋਈ ਲਲੇ ਪਿੰਡ ਵਿੱਚ ਹੋਈ ਲਿਖਦੇ ਹਨ। (ਕਰਤਾ)

**ਗਿ: ਗਿਆਨ ਸਿੰਘ ਅਨੁਸਾਰ

ਜਾਂ ਘੱਟੋ ਘੱਟ ਸਵਾ ਰੁਪਿਆ ਦਰਸ਼ਨ ਭੇਟ ਦੇਂਦੇ ਸਨ।) ਸਨਦ ਦੇਕੇ ਪ੍ਰੇਮ ਭਰੇ ਅੱਖਰਾਂ ਨਾਲ ਨਿਹਾਲ ਨਿਹਾਲ ਕਹਿ ਕੇ ਵਿਦਾ ਕੀਤਾ।

### ਨੱਥੂ ਮਿਸਤਰੀ

ਘੁੰਗਰਾਲੀ ਪਿੰਡ ਵਿੱਚ ਨੱਥੂ ਲੁਹਾਰ ਸੀ, ਇਹ ਸ਼ਾਹੀ ਕਾਰਖਾਨੇ ਸਰਹਿੰਦ ਵਿੱਚ ਹੈਡ ਮਿਸਤਰੀ ਸੀ। ਗੁਰੂ ਸਾਹਿਬ ਨੇ ਜਦੋਂ ਰਾਮਪੁਰ ਕਟਾਨੀ ਤੋਂ ਗਨੀ ਖਾਂ ਨਬੀ ਖਾਂ ਨੂੰ ਵਿਦਾ ਕੀਤਾ ਸੀ। ਓਸ ਵੇਲੇ ਨਬੀ ਖਾਂ ਗਨੀ ਖਾਂ ਨੇ ਪਿੰਡ ਦੇ ਨੰਬਰਦਾਰਾਂ ਨੂੰ ਸੱਦ ਕੇ ਸਮਝਾ ਦਿੱਤਾ ਸੀ। ਕਿ ਇਹ ਉੱਚ ਸ਼ਰੀਫ ਦੇ ਪੀਰ ਹਨ। ਇਹ ਏਸੇ ਤਰ੍ਹਾਂ ਮੰਜੇ ਤੇ ਸਫਰ ਕਰਦੇ ਹਨ। ਅਸੀਂ ਮਾਛੀਵਾੜੇ ਤੋਂ ਲੈ ਕੇ ਆਏ ਹਾਂ। ਹੁਣ ਤੁਸਾਂ ਏਸੇ ਤਰ੍ਹਾਂ ਪਿੰਡੋ ਪਿੰਡ ਪਹੁੰਚਾਣਾ ਹੈ। ਉਨ੍ਹਾਂ ਇਹ ਵੀ ਦੱਸਿਆ ਕਿ ਜਰਨੈਲ ਦਲੇਲ ਖਾਂ ਪੰਜ ਹਜ਼ਾਰੀ ਨੇ ਇਨ੍ਹਾਂ ਨੂੰ ਇਕ ਰਾਤ ਦਾ ਖਾਣਾ ਖੁਆਇਆ ਨਾਲੇ ਪੀਰ ਜੀ ਦੀ ਜ਼ਿਆਰਤ ਨੂੰ ਕਾਜ਼ੀ ਪੀਰ ਮੁਹੰਮਦ, ਪੀਰ ਹਸਨ ਅਲੀ ਮੋਠੂ ਮਾਜਰੇ ਵਾਲਾ, ਤੇ ਪੀਰ ਅਨਾਇਤ ਅਲੀ ਨੂਰ ਪੁਰੀ ਵੀ ਆਏ ਸਨ। ਉਨ੍ਹਾਂ ਨੇ ਇਨ੍ਹਾਂ ਨਾਲ ਅਲਾਹ ਪਾਕ ਦੀ ਵਾਹਦੀਅਤ ਉੱਤੇ ਜੀ ਭਰ ਕੇ ਗੱਲਾਂ ਬਾਤਾਂ ਕੀਤੀਆਂ ਹਨ। ਇਨ੍ਹਾਂ ਦੇ ਉੱਤਰ ਸੁਣ ਕੇ ਉਨ੍ਹਾਂ ਤਿੰਨਾਂ ਦੀ ਨਿਸ਼ਾ ਹੋਈ। ਕਾਜ਼ੀ ਪੀਰ ਮੁਹੰਮਦ ਤਾਂ ਇਨ੍ਹਾਂ ਤੇ ਇੰਨਾ ਖੁਸ਼ ਸੀ। ਜੋ ਇਨ੍ਹਾਂ ਦੇ ਸਵਾਲਾਂ ਦਾ ਜਵਾਬ ਮੈਨੂੰ ਨਹੀਂ ਬਣ ਆਏ।

ਸੋ ਰਾਮਪੁਰ ਕਟਾਨੀ ਦੇ ਨੰਬਰਦਾਰਾਂ ਦੇ ਆਦਮੀਆਂ ਨੇ ਗੁਰੂ ਜੀ ਨੂੰ ਘੁੰਗਰਾਲੀ ਪਿੰਡ ਲੈ ਗਏ। ਓਥੇ ਪਹੁੰਚ ਗੁਰੂ ਜੀ ਨੇ ਧਰਮ ਸਿੰਘ ਨੂੰ ਭੇਜ ਕੇ ਨੱਥੂ ਮਿਸਤਰੀ ਨੂੰ ਬੁਲਾਇਆ। ਇਹ ਅਨੰਦਪੁਰ ਸਾਹਿਬ ਜਾਕੇ ਕਈ ਵੇਰਾਂ ਆਪਣੇ ਬਣੇ ਹਥਿਆਰ ਸਾਹਿਬਾਂ ਨੂੰ ਦੇਂਦਾ ਹੁੰਦਾ ਸੀ ਤਾਂ ਬੜੀ ਖੁਸ਼ੀ ਨਾਲ ਨਜ਼ਰ ਨਿਆਜ਼ ਲੈ ਕੇ ਹਾਜ਼ਰ ਹੋਇਆ ਦੋ ਹੱਥ ਜੋੜ ਸਲਾਮ ਆ ਕੀਤੀ। ਨਜ਼ਰ ਨਿਆਜ਼ ਪੇਸ਼ ਕਰਕੇ ਆਖਿਆ, ਕਿ ਮੇਰੇ ਲਾਇਕ ਕੋਈ ਹੋਰ ਸੇਵਾ ਹੋਵੇ ਤਾਂ ਹੁਕਮ ਕਰੋ। ਸਾਹਿਬ ਬੜੇ ਖੁਸ਼ ਹੋਏ। ਇਸ ਨੇ ਇਕ ਕਮਾਨ, 22 ਤੀਰ, 2 ਤਲਵਾਰਾਂ, 2 ਤਮੰਚੇ ਭੇਟ ਕੀਤੇ ਸਨ। ਸੋ ਗੁਰੂ ਜੀ ਉਸ ਨੂੰ ਅਸੀਸਾਂ ਦੇਂਦੇ ਗਏ। ਉਸ ਨੇ ਰਾਤ ਰਹਿਣ ਨੂੰ ਕਿਹਾ, ਪਰ ਗੁਰੂ ਜੀ ਨੇ ਉਸ ਨੂੰ ਦਿਲਾਸਾ ਕੇ ਕੇ ਅੱਗੇ ਨੂੰ ਤਿਆਰੇ ਕੀਤੇ।

ਏਥੋਂ ਤਿੰਨ ਕੋਹਾਂ ਤੇ ਕਨੇਚ ਪਿੰਡ ਪਹੁੰਚੇ ਓਥੇ ਫੱਤਾ ਨੰਬਰਦਾਰ ਨੂੰ (ਜੋ ਇੱਕ ਦੋ ਵੇਰਾਂ ਗੁਰੂ ਕਿਆਂ ਨੂੰ ਘੋੜੇ ਦੇ ਆਇਆ ਸੀ) ਬੁਲਾਇਆ ਤੇ ਉਸ ਤੋਂ ਪਿੰਡ ਹੇਹਰਾਂ ਤਕ ਘੋੜੀ ਮੰਗੀ। ਓਹ ਘਰ ਜਾ ਕੇ ਨਿੱਕੀ ਟੈਰ ਤੇ ਕਾਠੀ ਪਾ ਕੇ ਲੈ ਆਇਆ। ਗੁਰੂ ਜੀ ਨੇ ਵੱਡੀ ਘੋੜੀ ਮੰਗੀ ਪਰ ਉਸ ਨੇ ਐਵੇਂ ਬਹਾਨਾ ਈ ਬਣਾਇਆ ਕਿ ਉਹ ਘੋੜੀ ਘਰ ਨਹੀਂ, ਮੇਰਾ ਜਵਾਈ ਲੈ ਗਿਆ ਹੈ। ਸਾਹਿਬਾਂ ਦੇ ਮੁਖੋਂ ਸਹਿਜ ਸੁਭਾਇ ਨਿਕਲਿਆ ਕਿ ਤੇਰੀ ਘੋੜੀ ਤੇ ਤੂੰ ਦੋਵੇਂ ਨਹੀਂ ਹੋਵੇਗੇ।

ਗੁਰੂ ਜੀ ਆਦਮੀਆਂ ਦੇ ਮੋਢਿਆਂ ਤੇ (ਓਹ ਵੀ ਵੰਗਾਰੂਆਂ ਦੇ ਮੋਢਿਆਂ ਤੇ) ਨਹੀਂ ਜਾਣਾ ਚਾਹੁੰਦੇ ਸਨ। ਜਿੰਨਾ ਕੁ ਰਾਜਨੀਤੀ ਤੋਂ ਕੰਮ ਲੈਣਾ ਸੀ ਓਹ ਮਾਛੀਵਾੜੇ ਤੋਂ ਲੈ ਲਿਆ ਸੀ। ਹੁਣ ਇਸ ਦੀ ਲੋੜ ਨਹੀਂ ਸਮਝਦੇ ਸਨ।

ਤਵਾਰੀਖ ਗੁਰੂ ਖਾਲਸਾ ਦਾ ਲਿਖਾਰੀ ਗਿ: ਗਿਆਨ ਸਿੰਘ ਜੀ ਲਿਖਦੇ ਹਨ, ਕਿ ਫੱਤਾ ਜਦ ਘਰ ਗਿਆ ਤਾਂ ਅੱਗੇ ਉਸ ਦੀ ਘੋੜੀ ਮਰੀ ਪਈ ਸੀ। ਦੂਜੇ ਦਿਨ ਫੱਤੇ ਨੂੰ ਸੱਪ ਲੜ ਗਿਆ ਤੇ ਓਹ ਵੀ ਮਰ ਗਿਆ। ਠੀਕ ਹੈ ਸਾਧੂ ਬੋਲੇ ਸਹਿਜ ਸੁਭਾਇ, ਸਾਧੂ ਦਾ ਬੋਲਿਆ ਬਿਰਥਾ ਨਾ ਜਾਇ।

### ਮਾਈ ਭੱਟੀ ਜੱਟੀ

ਘੁੰਗਰਾਲੀ ਤੋਂ ਚੱਲ ਕੇ ਕਨੇਚ ਹੁੰਦੇ ਹੋਏ ਵੰਗਾਰੀਆਂ ਦੇ ਮੋਢਿਆਂ ਤੇ (ਨਾ ਚਾਹੁੰਦਿਆਂ ਵੀ) ਪਿੰਡੋ ਪਿੰਡ ਲੰਘਦੇ ਹੋਏ ਹੇਹਰ ਵਿੱਚ ਕਿਰਪਾਲ ਦਾਸ ਉਦਾਸੀ ਦੇ ਡੇਰੇ ਜਾ ਉਤਰੇ। ਉਸ ਦੇ ਚੇਲੇ ਨੇ ਆਓ ਭਗਤ ਕੀਤੀ। ਪਿਛੋਂ ਕਿਰਪਾਲ ਦਾਸ ਹਕੂਮਤ ਤੋਂ ਡਰਦਿਆਂ ਸਵੇਰੇ ਹੀ ਵਦਾਇਗੀ ਭੇਟ ਲਿਆ ਰਖੀ। ਤਾਂ ਦਿਨ ਚੜ੍ਹੇ ਸਤਿਗੁਰ ਜੀ ਨੇ ਅੱਗੇ ਚਲਣ ਦੀ ਤਿਆਰੀ ਕੀਤੀ ਹੇਹਰ ਤੋਂ ਨਿਕਲੇ ਵੰਗਾਰੂ ਤਿੰਨ ਲੰਮੇਂ ਤੇ ਇਕ ਮਧਰਾ ਸੀ। ਤਦ ਮਹਾਰਾਜ ਨੇ ਆਖਿਆ ਕਿ ਚੌਥਾ ਪਾਵਾ ਉੱਚਾ ਕਰੋ ਤਾਂ ਉਸ ਨੇ ਕਿਹਾ ਜੀ ਮੈਂ ਤਾਂ ਹਾਂ ਹੀ ਨੀਵਾਂ ਤਾਂ ਮਹਾਰਾਜ ਨੇ ਕਿਹਾ ਤੂੰ ਹੀ ਉੱਚਾ ਹੋ ਜਾ। ਏਨੇ ਨੂੰ ਭੱਟੀ ਨਾਮ ਦੀ ਜੱਟੀ ਨੇ ਆ ਪਾਵਾ ਆਪਣੇ ਮੋਢੇ ਤੇ ਰੱਖ ਕੇ ਟੁਰ ਪਈ। ਕੁਝ ਪੈਂਡਾ ਜਾਣ ਤੇ ਗੁਰੂ ਜੀ ਨੇ ਪੁਛਿਆ ਕਿ ਮਾਈ ਤੂੰ ਕੀ ਚਾਹੁੰਦੀ ਹੈਂ ਤਾਂ ਉਸ ਨੇ ਆਖਿਆ ਮਹਾਰਾਜ ਜੇ ਤੁਠੇ ਹੋ ਤਾਂ ਇਕ ਪੁੱਤਰ ਦੀ ਦਾਤ ਬਖਸ਼ੋ ਤੇ ਵਿਆਹਿਆ ਵੀ ਜਾਵੇ। ਸਾਹਿਬਾਂ ਨੇ ਫੁਰਮਾਇਆ, ਐਸਾ ਹੀ ਹੋਵੇਗਾ। ਤੇਰੀ ਸਨਤਾਨ ਬਹੁਤ ਵਧੇਗੀ।

# ਸਿੱਖਾਂ ਨੂੰ ਤਾਂ 'ਕਰਬਲਾ' ਵਰਗੀ ਸਾਹਿਬਜ਼ਾਦਿਆਂ ਦੀ ਸ਼ਹੀਦੀ ਮਨਾਉਣੀ ਵੀ ਨਹੀਂ ਆਉਂਦੀ

*ਬੀਰ ਦਵਿੰਦਰ ਸਿੰਘ, ਸਾਬਕਾ ਡਿਪਟੀ ਸਪੀਕਰ, ਪੰਜਾਬ*

ਇਹ ਸਾਲ 1967 ਦਾ ਜ਼ਿਕਰ ਹੈ। ਗੁਰਦੁਆਰਾ ਫਤਿਹਗੜ੍ਹ ਸਾਹਿਬ (ਸਰਹਿੰਦ) ਵਿਖੇ ਛੋਟੇ ਸਾਹਿਬਜ਼ਾਦਿਆਂ ਦੀ ਯਾਦ ਵਿੱਚ, ਸ਼ਹੀਦੀ-ਜੋੜ ਮੇਲੇ ਸਮੇਂ, 13 ਪੋਹ ਦੀ ਰਾਤ ਨੂੰ, ਸ਼ਹੀਦੀ ਕਵੀ ਦਰਬਾਰ ਸਜਾਇਆ ਗਿਆ ਸੀ, ਜਿਸ ਵਿੱਚ ਚੋਟੀ ਦੇ ਕਵੀ ਪਹੁੰਚੇ ਹੋਏ ਸਨ। ਕਵੀਆਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੂੰ ਸਮਰਪਤ ਅਪਣੇ ਬੇਹਤਰੀਨ ਕਲਾਮ ਪੇਸ਼ ਕੀਤੇ ਅਤੇ ਸੰਗਤ ਦੀ ਵਾਹ-ਵਾਹ ਖੱਟੀ, ਪਰ ਸੱਭ ਤੋਂ ਵੱਧ ਪ੍ਰਸੰਸਾ ਉਸ ਸ਼ਾਇਰ ਨੂੰ ਮਿਲੀ, ਜਿਸ ਨੇ ਅਪਣੀ ਨਜ਼ਮ ਦਾ ਵਿਸ਼ਾ ਵਸਤੂ ਬਾਕੀਆਂ ਤੋਂ ਵੱਖਰਾ ਰੱਖ ਕੇ ਆਪਣੀ ਨਜ਼ਮ ਪੇਸ਼ ਕੀਤੀ। ਇਹ ਕਵੀ ਸੀ, ਮਰਹੂਮ ਸਾਧੂ ਸਿੰਘ ਦਰਦ। ਉਸ ਦੀ ਨਜ਼ਮ ਦਾ ਉਨਵਾਨ ਸੀ, "ਇਹ ਸਰਹੰਦ ਨਹੀਂ, 'ਸਿੱਖਾਂ ਦੀ ਕਰਬਲਾ' ਹੈ।" ਮੈਂ ਉਸ ਸਮੇਂ ਮਾਤਾ ਗੁਜਰੀ ਕਾਲਜ, ਫਤਿਹਗੜ੍ਹ ਸਾਹਿਬ ਵਿੱਚ ਹਾਲੇ ਗਿਆਰਵੀਂ ਜਮਾਤ ਦਾ ਵਿਦਿਆਰਥੀ ਸੀ, ਇਸ ਲਈ ਮੇਰੀ ਸੂਝ ਅਤੇ ਸੋਝੀ ਵਿੱਚ 'ਕਰਬਲਾ' ਬਾਰੇ ਕੋਈ ਜਾਣਕਾਰੀ ਨਹੀਂ ਸੀ। ਪਰ ਸਾਧੂ ਸਿੰਘ ਦਰਦ ਦੀ ਇਸ ਕਵਿਤਾ ਨੇ, ਮੇਰੇ ਜ਼ਿਹਨ ਵਿੱਚ ਯਕਦਮ ਇਹ ਸਵਾਲ ਖੜਾ ਕਰ ਦਿੱਤਾ ਕਿ ਸ਼ਾਇਰ ਨੇ ਸਰਹੰਦ ਨੂੰ, 'ਕਰਬਲਾ' ਨਾਲ ਤਸ਼ਬੀਹ ਕਿਉਂ ਦਿੱਤੀ? ਬਸ ਇਸ ਸਵਾਲ ਨੇ 'ਕਰਬਲਾ' ਬਾਰੇ ਜਾਣਨ ਦੀ ਪਰਬਲ ਇੱਛਾ ਜਗਾ ਦਿੱਤੀ।

ਕਰਬਲਾ ਦੇ ਪ੍ਰਸੰਗ ਵਿੱਚ ਸੰਖੇਪ ਜਿਹੀ ਜਾਣਕਾਰੀ ਇਸ ਤਰ੍ਹਾਂ ਹੈ, ਇਸਲਾਮ ਦੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਦੇ ਨਵਾਸੇ (ਦੋਹਤਰੇ) ਹਜ਼ਰਤ ਇਮਾਮ ਹੁਸੈਨ ਨੂੰ ਉਨ੍ਹਾਂ ਦੇ ਸਾਥੀਆਂ ਸਮੇਤ, ਅੱਜ ਤੋਂ ਕੋਈ 1333 ਸਾਲ ਪਹਿਲਾਂ 680 ਈਸਵੀ 61 ਹਿਜਰੀ ਨੂੰ, ਇਕ ਸਾਜ਼ਸ ਦੇ ਤਹਿਤ, ਇਰਾਕ ਦੇ ਕੂਫਾ ਸ਼ਹਿਰ ਦੇ ਨਜ਼ਦੀਕ, ਦਰਿਆ ਫਰਾਤ ਦੇ ਕਿਨਾਰੇ, ਕਰਬਲਾ ਦੇ ਮੈਦਾਨ ਵਿੱਚ, ਤਿੰਨ ਦਿਨ ਪਿਆਸਾ ਰੱਖ ਕੇ ਸ਼ਹੀਦ ਕਰ ਦਿੱਤਾ ਗਿਆ ਸੀ। ਕਰਬਲਾ ਦਾ ਮੈਦਾਨ ਉਹ ਜਗ੍ਹਾ ਹੈ ਜਿਥੇ ਯਜ਼ੀਦ ਦੇ ਲਸ਼ਕਰ ਨੇ ਹਜ਼ਰਤ ਇਮਾਮ ਹੁਸੈਨ 'ਤੇ ਹਮਲਾ ਕਰ ਕੇ ਉਨ੍ਹਾਂ ਨੂੰ 72 ਸਾਥੀਆਂ ਸਮੇਤ ਸ਼ਹੀਦ ਕਰ ਦਿੱਤਾ ਸੀ। ਸ਼ਹੀਦ ਹੋਣ ਵਾਲਿਆਂ ਵਿੱਚ ਹਜ਼ਰਤ ਇਮਾਮ ਹੁਸੈਨ ਦੇ ਪ੍ਰਵਾਰ ਦੇ 18 ਮੈਂਬਰ ਵੀ ਸ਼ਾਮਲ ਸਨ। ਹਜ਼ਰਤ ਇਮਾਮ ਹੁਸੈਨ ਦੀ ਉਮਰ ਸ਼ਹਾਦਤ ਦੇ ਵਕਤ 58 ਸਾਲ ਸੀ ਜਦਕਿ ਕਰਬਲਾ ਦੇ ਮੈਦਾਨ ਵਿੱਚ ਸ਼ਹੀਦ ਹੋਣ ਵਾਲੇ ਉਨ੍ਹਾਂ ਦੇ ਦੋ ਬੇਟਿਆਂ 'ਚੋਂ ਅਲੀ ਅਕਬਰ ਦੀ ਉਮਰ 18 ਸਾਲ ਅਤੇ ਅਲੀ ਅਸਗਰ ਦੀ ਉਮਰ ਕੇਵਲ 6 ਮਹੀਨੇ ਦੀ ਸੀ। ਉਨ੍ਹਾਂ ਦੇ ਦੋ ਭਾਣਜੇ, ਔਨ ਅਤੇ ਮੁਹੰਮਦ, ਕਰਮਵਾਰ 9 ਅਤੇ 10 ਸਾਲ ਦੇ ਸਨ। ਇਨ੍ਹਾਂ ਦੀ ਸ਼ਹਾਦਤ ਨੂੰ ਖਰਾਜ-ਏ-ਅਕੀਦਤ ਪੇਸ਼ ਕਰਨ ਲਈ ਸ਼ੀਆ ਮੁਸਲਮਾਨਾਂ ਵਲੋਂ, ਹਰ ਸਾਲ, ਦਸ ਮੁਹੱਰਮ ਨੂੰ ਤਾਜੀਆਂ ਕਢਿਆ ਜਾਂਦਾ ਹੈ। ਮੁਹੱਰਮ ਇਸਲਾਮੀ ਕੈਲੰਡਰ ਦਾ ਪਹਿਲਾ ਮਹੀਨਾ ਹੈ। ਇਸਲਾਮ ਦੇ ਪੈਰੋਕਾਰ ਮੁਹੱਰਮ ਦੇ ਮਹੀਨੇ ਨੂੰ ਇਸਲਾਮ ਦੇ ਇਤਿਹਾਸ ਵਿਚ ਨਹਾਇਤ ਹੀ ਅਫਸੋਸਨਾਕ ਸਮਾਂ ਮੰਨਦੇ ਹਨ। ਇਥੋਂ ਤਕ ਕਿ ਮੁਹੱਰਮ ਦਾ ਚੰਨ ਚੜ੍ਹਨ ਸਮੇਂ ਸ਼ੀਆ ਫਿਰਕੇ ਨਾਲ ਤਾਅਲੁਕ ਰੱਖਣ ਵਾਲੀਆਂ ਔਰਤਾਂ, ਆਪਣੀਆਂ ਚੂੜੀਆਂ ਤੱਕ ਤੋੜ ਦਿੰਦੀਆਂ ਹਨ ਅਤੇ ਚਾਲੀ ਦਿਨ ਤਕ ਕੋਈ ਵੀ ਹਾਰ-ਸ਼ਿੰਗਾਰ ਨਹੀਂ ਕਰਦੀਆਂ, ਸੋਗ ਵਜੋਂ ਪੁਸ਼ਾਕ ਵੀ ਸਿਆਹ ਰੰਗ ਦੀ ਹੀ ਪਹਿਨਦੀਆਂ ਹਨ। ਚਾਲੀ ਦਿਨ ਤਕ ਕੋਈ ਖੁਸ਼ੀ ਨਹੀਂ ਮਨਾਈ ਜਾਂਦੀ। ਖਾਣ ਲਈ ਕੇਵਲ ਸਾਦਾ ਖਾਣਾ ਤਿਆਰ ਕੀਤਾ ਜਾਂਦਾ ਹੈ, ਜੋ ਕੇਵਲ ਜਿਊਣ ਲਈ ਲੋੜੀਂਦਾ ਹੈ, ਸੁਆਦਲੇ ਤੇ ਲਜ਼ੀਜ ਪਕਵਾਨ ਇਸ ਸਮੇਂ ਦੌਰਾਨ ਨਹੀਂ ਪਕਾਏ ਜਾਂਦੇ। ਮੁਹੱਰਮ ਦਾ ਸਮਾਂ, ਗ਼ਮ-ਏ-ਹੁਸੈਨ ਦੇ ਤੌਰ 'ਤੇ ਅੰਤਾਂ ਦੀ ਉਦਾਸੀ, ਸਾਦਗੀ ਅਤੇ ਹਲੀਮੀ ਵਿੱਚ ਰਹਿ ਕੇ ਗੁਜਾਰਿਆਂ ਜਾਂਦਾ ਹੈ। ਸ਼ੀਆ ਮੱਤ ਨੂੰ ਮੰਨਣ ਵਾਲੇ ਮੁਸਲਮਾਨ ਮਰਦ ਤਾਂ ਤਾਅਜ਼ੀਏ ਕੱਢਣ ਵਕਤ ਆਪਣੀਆਂ ਛਾਤੀਆਂ ਪਿੱਟ-ਪਿੱਟ ਕੇ, ਯਾ-ਹੁਸੈਨ-ਯਾ-ਹੁਸੈਨ ਪੁਕਾਰਦੇ, ਲਹੂ-ਲੁਹਾਨ ਹੋ ਜਾਂਦੇ ਹਨ। ਉਨ੍ਹਾਂ ਦਾ ਮੰਨਣਾ ਹੈ ਕਿ ਇੰਜ ਕਰਨ ਨਾਲ ਉਹ ਇਨ੍ਹਾਂ ਸ਼ਹਾਦਤਾਂ ਨੂੰ ਲਹੂ ਦਾ ਨਜ਼ਰਾਨਾ ਭੇਟ ਕਰਦੇ ਹਨ। ਕਰਬਲਾ

ਦੇ ਮੈਦਾਨ ਦਾ ਇਹ ਦਰਦਨਾਕ ਮੰਜ਼ਰ ਇਸਲਾਮ ਦੀ ਤਵਾਰੀਖ਼ ਵਿੱਚ ਭਾਰੀ ਮਹੱਤਵ ਰੱਖਦਾ ਹੈ। ਸਰ ਮੁਹੰਮਦ ਇਕਬਾਲ ਲਿਖਦੇ ਹਨ,

"ਕਤਲ-ਏ-ਹੁਸੈਨ ਅਸਲ ਮੇਂ ਮਰਗ-ਏ-ਯਜ਼ੀਦ ਹੈ,
ਇਸਲਾਮ ਜ਼ਿੰਦਾ ਹੋਤਾ ਹੈ ਹਰ 'ਕਰਬਲਾ' ਕੇ ਬਾਦ"

ਕਰਬਲਾ ਦੇ ਪ੍ਰਸੰਗ ਵਿੱਚ ਇਸ ਸੰਖੇਪ ਜਿਹੀ ਜਾਣਕਾਰੀ ਨਾਲ, ਆਉ ਹੁਣ ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਛੋਟੇ ਸਾਹਿਬਜ਼ਾਦੇ, ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਿਹ ਸਿੰਘ ਅਤੇ ਮਾਤਾ ਗੁਜਰੀ ਜੀ ਦੀਆਂ ਸ਼ਹਾਦਤਾਂ ਦੀ ਗੱਲ ਕਰੀਏ। ਬਾਬਾ ਜ਼ੋਰਾਵਰ ਸਿੰਘ ਦੀ ਉਮਰ ਸ਼ਹਾਦਤ ਦੇ ਵਕਤ 9 ਸਾਲ ਸੀ ਤੇ ਬਾਬਾ ਫਤਿਹ ਸਿੰਘ ਦੀ ਉਮਰ 7 ਸਾਲ ਸੀ। ਇਨ੍ਹਾਂ ਨੂੰ ਆਪਣੇ ਧਰਮ ਅਤੇ ਸਿੱਖੀ ਸਿਦਕ ਪ੍ਰਤੀ ਵਫ਼ਾ ਪਾਲਣ ਬਦਲੇ, ਸੂਬਾ ਸਰਹੰਦ ਵਜ਼ੀਰ ਖਾਂ ਦੇ ਹੁਕਮ ਨਾਲ 13 ਪੋਹ ਸੰਮਤ 1761 ਬਿਕ੍ਰਮੀ ਅਰਥਾਤ 27 ਦਸੰਬਰ, 1704 ਈਸਵੀ ਨੂੰ ਜਿਉਂਦੇ ਦੀਵਾਰਾਂ ਵਿੱਚ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ। ਕੁੱਝ ਇਤਿਹਾਸਕਾਰਾਂ ਦਾ ਮੰਨਣਾ ਹੈ ਕਿ ਦੀਵਾਰ ਚਿਣੇ ਜਾਣ ਤੋਂ ਬਾਅਦ, ਵਾਰ-ਵਾਰ ਡਿਗਦੀ ਰਹੀ ਤਾਂ ਮਾਸੂਮ ਸਾਬਿਜ਼ਾਦਿਆਂ 'ਤੇ ਤਲਵਾਰ ਦਾ ਵਾਰ ਕਰ ਕੇ ਉਨ੍ਹਾਂ ਦੇ ਸੀਸ ਧੜ ਨਾਲੋਂ ਜੁਦਾ ਕਰ ਕੇ ਸ਼ਹੀਦ ਕੀਤਾ ਗਿਆ। ਮਨੁੱਖਤਾ ਦੇ ਇਤਿਹਾਸ ਵਿੱਚ ਇਸ ਅਦੁੱਤੀ ਸ਼ਹਾਦਤ ਜਹੇ ਭਿਆਨਕ ਕਹਿਰ ਦਾ ਮੰਜ਼ਰ, ਹੋਰ ਕਿਧਰੇ ਵੀ ਵਿਖਾਈ ਨਹੀਂ ਦਿੰਦਾ। ਗੁਰੂ ਜੀ ਦੇ ਵੱਡੇ ਦੋਵੇਂ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਦੀ ਸ਼ਹਾਦਤ ਸਮੇਂ ਉਮਰ 18 ਸਾਲ ਦੀ ਸੀ ਤੇ ਬਾਬਾ ਜੁਝਾਰ ਸਿੰਘ ਜੀ ਦੀ ਉਮਰ 14 ਸਾਲ ਸੀ। ਇਹ ਦੋਵੇਂ ਸ਼ਾਹਿਬਜ਼ਾਦੇ, 8 ਪੋਹ ਸੰਮਤ 1761 ਬਿਕ੍ਰਮੀ ਅਰਥਾਤ 22 ਦਸੰਬਰ, 1704 ਈਸਵੀ ਨੂੰ ਦਸਮ ਪਾਤਿਸ਼ਾਹ ਹਜ਼ੂਰ ਦੀਆਂ ਨਜ਼ਰਾਂ ਸਾਹਮਣੇ, ਦੁਸ਼ਮਣਾਂ ਨਾਲ ਜੰਗ ਲੜਦੇ ਹੋਏ ਚਮਕੌਰ ਦੇ ਧਰਮਯੁੱਧ ਵਿੱਚ, ਵੱਡੀ ਵੀਰਤਾ ਨਾਲ ਸ਼ਹੀਦੀਆਂ ਪਾ ਗਏ। ਗੁਰੂ ਜੀ ਦੇ ਚਾਰੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਪੰਜ ਦਿਨ ਦੇ ਵਕਫੇ ਅੰਦਰ ਅੰਦਰ ਹੀ ਸ਼ਹੀਦੀਆਂ ਪਾ ਗਏ। ਇਨ੍ਹਾਂ ਸ਼ਹਾਦਤਾਂ ਨੂੰ ਹਾਲੇ 309 ਵਰ੍ਹੇ ਹੋਏ ਹਨ। ਕੌਮਾਂ ਦੀ ਤਵਾਰੀਖ ਦਾ ਲੇਖਾ-ਜੋਖਾ ਕਰਨ ਸਮੇਂ, ਇਹ ਅਵਧੀ ਕੋਈ ਏਨੀ ਜ਼ਿਆਦਾ ਨਹੀਂ ਸੀ ਕਿ ਕੌਮ ਦੇ ਚੇਤਿਆਂ ਵਿਚੋਂ, ਛੋਟੇ ਸਾਹਿਬਜ਼ਾਦਿਆਂ ਵਕਦੇ ਸ਼ਹੀਦ ਮਨਫੀ ਹੋ ਜਾਣ। ਸ਼ਹੀਦਾਂ ਨੂੰ ਇਕ ਖਾਸ ਅਦਬ ਅਤੇ ਮਰਿਆਦਾ ਨਾਲ ਯਾਦ ਕਰਨਾ ਹੀ, ਆਪਣੇ ਅਕੀਦੇ ਪ੍ਰਤੀ ਸੱਚੀ ਵਫਾਦਾਰੀ ਦਾ ਹਲਫ ਹੈ। ਸ਼ਹੀਦ ਕਦੇ ਮਰਦੇ ਨਹੀਂ, ਮੌਤ ਤਾਂ ਜ਼ੁਲਮ ਦੀ ਹੁੰਦੀ ਹੈ। ਅਜਿਹੇ ਸ਼ਹੀਦਾਂ ਦੀਆਂ ਸ਼ਹਾਦਤਾਂ ਦੇ ਸੱਚ ਸਦਾ ਸਜਰੇ, ਜਗਦੇ ਅਤੇ ਮਘਦੇ ਰਹਿੰਦੇ ਹਨ। ਸ਼ਹੀਦਾਂ ਦੇ ਲਹੂ ਨਾਲ ਲਿਖੀਆਂ ਇਬਾਰਤਾਂ ਕਦੇ ਫਿੱਕੀਆਂ ਨਹੀਂ ਪੈਂਦੀਆਂ। ਮਹਿਸੂਸ ਕਰਨ ਵਾਲਿਆਂ ਲਈ, ਸ਼ਹੀਦੀਆਂ ਦੀ ਸਿੱਕ ਅਤੇ ਵੇਦਨਾ, ਉਨ੍ਹਾਂ ਦੇ ਜਜ਼ਬਾਤ ਅੰਦਰ, ਸਦਾ ਸਰਸਬਜ਼ ਰਹਿੰਦੀ ਹੈ। ਕਮਜ਼ੋਰ ਤੇ ਬੁਜ਼ਦਿਲ ਮਨਾਂ ਦੇ ਅਕੀਦੇ ਸਮੇਂ ਦੀ ਗਰਦਸ਼ ਨਾਲ ਕਮਜ਼ੋਰ ਪੈ ਜਾਂਦੇ ਹਨ। ਸਮਾਂ ਪਾ ਕੇ, ਉਨ੍ਹਾਂ ਦੇ ਮਨਾਂ ਅੰਦਰ ਅਪਣੇ ਸਿਦਕ ਪ੍ਰਤੀ ਵਫ਼ਾ ਪਾਲਣ ਦੀ ਸਿੱਕ ਅਤੇ ਸਮਰੱਥਾ ਹੀ ਮਰ ਜਾਂਦੀ ਹੈ। ਅਜਿਹੇ ਸਿਦਕਹੀਣ ਬੰਦੇ ਤਾਂ ਧਰਤੀ 'ਤੇ ਬੋਝ ਹੀ ਹੁੰਦੇ ਹਨ। ਜਿਨ੍ਹਾਂ ਘਰਾਂ ਵਿੱਚ ਸ਼ਹੀਦਾਂ ਪ੍ਰਤੀ ਈਮਾਨ ਅਤੇ ਸਿਦਕ ਪ੍ਰਤੀ ਵਫ਼ਾ ਦੀ ਸ਼ਮਾਂ ਨਹੀਂ ਜਗਦੀ, ਉਹ ਘਰ, ਘਰ ਨਹੀਂ ਹੁੰਦੇ। ਅਜਿਹੇ ਸਰਾਪੇ ਘਰਾਂ ਨੂੰ ਹੀ ਤਾਂ 'ਭੂਤਵਾੜਾ' ਆਖਦੇ ਹਾਂ।

ਇਹ ਸਾਲ 2003 ਦਾ ਜ਼ਿਕਰ ਹੈ। ਮੈਂ ਅਮਰੀਕਾ ਦੀ ਇਕ ਯੂਨੀਵਰਸਿਟੀ ਵਿੱਚ 'ਅੰਤਰ-ਧਰਮ ਇਕ ਅਨੁਭਵ' ਵਿਸ਼ੇ 'ਤੇ ਰੱਖੀ ਇਕ ਗਿਆਨ-ਗੋਸ਼ਟੀ ਵਿੱਚ ਅਪਣੇ ਵਿਚਾਰ ਪੇਸ਼ ਕਰ ਰਿਹਾ ਸੀ। ਯੂਨੀਵਰਸਿਟੀ ਆਡੀਟੋਰੀਅਮ ਦੇ ਮੰਚ ਚਬੂਤਰੇ ਦੇ ਸਾਹਮਣੇ ਵਾਲੀ ਦੀਵਾਰ 'ਤੇ ਪ੍ਰਭੂ ਯਸੂ ਮਸੀਹ ਦੀ ਇਕ ਲਹੂ-ਲੁਹਾਨ ਆਦਮ ਕੱਦ ਮੂਰਤੀ ਸਲੀਬ 'ਤੇ ਲਟਕ ਰਹੀ ਸੀ। ਪ੍ਰਭੂ ਯਸੂ ਮਸੀਹ ਦੇ ਹੱਥਾਂ ਅਤੇ ਪੈਰਾਂ ਵਿੱਚ ਮੇਖਾਂ ਗੱਡੀਆਂ ਹੋਈਆਂ ਸਨ ਤੇ ਜ਼ਖਮਾਂ ਵਿੱਚੋਂ ਖ਼ੂਨ ਸਿਮਦਾ ਵਿਖਾਇਆ ਹੋਇਆ ਸੀ। ਮੈਂ ਆਪਣੀ ਤਕਰੀਰ ਪ੍ਰਭੂ ਯਸੂ ਮਸੀਹ ਦੀ ਮੂਰਤੀ ਤੇ ਸਲੀਬ ਦੇ ਜ਼ਿਕਰ ਨਾਲ ਆਰੰਭ ਕੀਤੀ। ਉਸ ਤੋਂ ਬਾਅਦ ਆਪਣੀ ਬੋਲਣ ਵਿਧੀ ਰਾਹੀਂ ਆਪਣੀ ਜਾਣ-ਪਛਾਣ ਦੇਣ ਸਮੇਂ, ਸਰੋਤਿਆਂ ਨੂੰ ਸਿੱਖ ਇਤਿਹਾਸ ਦੇ ਝਰੋਖਿਆਂ ਵਿਚੋਂ ਦੀ, ਸਰਹੰਦ ਦੀਆਂ ਦੀਵਾਰਾਂ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਨਾਲ ਜੋੜ ਲਿਆ। ਸਰੋਤੇ ਸਾਹ ਸੂਤ ਕੇ ਇਸ ਖ਼ੌਫਨਾਕ ਮੰਜ਼ਰ ਦਾ ਬਿਆਨ ਸੁਣ ਰਹੇ ਸਨ। ਇੰਜ ਲੱਗ ਰਿਹਾ ਸੀ ਜਿਵੇਂ ਉਹ ਸਾਰੇ ਦੇ ਸਾਰੇ ਮੇਰੇ ਨਾਲ ਮਿਲ ਕੇ, ਸਰਹੰਦ ਦੀਆਂ ਖ਼ੂਨੀ ਦੀਵਾਰਾਂ ਦੇ ਸਨਮੁੱਖ ਆ ਖੜੇ ਹੋਏ ਸਨ। ਸਰੋਤਿਆਂ ਦੀ ਪਹਿਲੀ ਕਤਾਰ ਵਿੱਚ ਯੂਨੀਵਰਸਿਟੀ ਦੇ ਵਿਦੇਸ਼ੀ

ਵਿਦਿਆਰਥੀਆਂ ਦੀ ਡੀਨ ਡਾਕਟਰ ਵੈਂਡੀ ਬੈਠੀ ਹੋਈ ਸੀ। ਇਤਫ਼ਾਕ ਨਾਲ ਉਸ ਦੇ ਦੋਵੇਂ ਪਾਸੇ, ਸੱਜੇ ਅਤੇ ਖੱਬੇ , ਉਸ ਦੇ ਦੋ ਪੁੱਤਰ ਬੈਠੇ ਹੋਏ ਸਨ, ਜੋ ਉਮਰ ਵਿੱਚ ਦਸ ਸਾਲ ਤੋਂ ਛੋਟੀ ਉਮਰ ਦੇ ਜਾਪਦੇ ਸਨ। ਮੈਂ ਵੇਖ ਰਿਹਾ ਸੀ ਕਿ ਡਾਕਟਰ ਵੈਂਡੀ ਨੇ ਸਰਹੰਦ ਦੀ ਦਾਸਤਾਨ ਦਾ ਹੌਲਨਾਕ ਵਿਸਥਾਰ ਸੁਣਦਿਆਂ, ਕਈ ਵਾਰੀ ਰੁਮਾਲ ਨਾਲ, ਅੱਖਾਂ ਵਗਦੇ ਹੰਝੂ ਪੂੰਝੇ ਸਨ। ਉਹ ਇਕ ਸਹਿਮੀ ਹੋਈ ਮਨੋ-ਅਵੱਸਥਾ ਵਿੱਚ, ਬਾਰ-ਬਾਰ ਆਪਣੇ ਦੋਵਾਂ ਪੁੱਤਰਾਂ ਨੂੰ ਅਪਣੀ ਹਿੱਕੜੀ ਨਾਲ ਲਾ ਰਹੀ ਸੀ। ਮੈਂ ਸਮਝ ਰਿਹਾ ਸੀ ਕਿ ਉਸ ਦੇ ਮਨ 'ਤੇ ਕੀ ਗੁਜ਼ਰ ਰਿਹਾ ਹੈ। ਸ਼ਾਇਦ ਉਹ ਉਸ ਵੇਲੇ ਤਸੱਵਰ ਵਿੱਚ, ਮਾਤਾ ਗੁਜਰੀ ਨੂੰ ਯਾਦ ਕਰਦੀ ਹੋਈ, ਜ਼ਬਰਦਸਤ ਮਾਨਸਕ ਪੀੜਾ ਵਿੱਚ, ਉਨ੍ਹਾਂ ਭਿਆਨਕ ਪਲਾਂ ਨੂੰ ਜੀਅ ਰਹੀ ਸੀ, ਜੋ ਮਾਤਾ ਗੁਜਰੀ ਜੀ ਨੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਖਬਰ ਸੁਣਨ ਤੋਂ ਲੈ ਕੇ ਜੋਤੀ-ਜੋਤਿ ਸਮਾਉਣ ਤਕ ਹੰਢਾਏ ਸਨ। ਜਦੋਂ ਮੈਂ ਸਰਹੰਦ ਦੇ ਇਤਿਹਾਸ ਦੀ ਦਰਦਨਾਕ ਬਵਿਥਿਆ ਸਮਾਪਤ ਕੀਤੀ ਤਾਂ ਪੂਰੇ ਦੇ ਪੂਰੇ ਆਡੀਟੋਰੀਅਮ ਵਿੱਚ ਇਕ ਅਜੀਬ ਸਨਾਟਾ ਛਾਇਆ ਹੋਇਆ ਸੀ। ਲਗਪਗ ਸਾਰੇ ਸਰੋਤਿਆਂ ਦੀਆਂ ਅੱਖੀਆਂ ਨਮ ਸਨ। ਮੈਂ ਖੁਦ ਵੀ ਸਿਰ ਤੋਂ ਪੈਰਾਂ ਤੱਕ ਅਥਰੂ-ਅਥਰੂ ਸਾਂ। ਕੁਝ ਪਲ ਦੀ ਖਾਮੋਸ਼ੀ ਤੋਂ ਬਾਅਦ ਮੈਂ ਸਰੋਤਿਆਂ ਨੂੰ ਪੁਛਿਆ ਕਿ ਜੇ ਉਨ੍ਹਾਂ ਦੇ ਮਨ ਵਿੱਚ ਕੋਈ ਦੁਬਿਧਾ ਜਾਂ ਸਵਾਲ ਹੈ ਤਾਂ ਪੁੱਛ ਸਕਦੇ ਹਨ। ਬਸ ਇਹ ਕਹਿਣ ਦੀ ਦੇਰ ਸੀ ਕਿ ਮੰਤਰ-ਮੁਗਧ ਹੋਏ, ਅਮਰੀਕਨ ਸਰੋਤੇ ਇਕ-ਇਕ ਕਰ ਕੇ ਸਵਾਲ ਕਰਨ ਲੱਗੇ, ਉਨ੍ਹਾਂ ਵਿਚੋਂ ਕੁਝ ਕੁ ਸਵਾਲ ਅਜਿਹੇ ਸਨ, ਜਿਨ੍ਹਾਂ ਨੇ ਮੇਰੀ ਸੰਵੇਦਨਸ਼ੀਲਤਾ ਨੂੰ ਝੰਜੋੜ ਕੇ ਰੱਖ ਦਿੱਤਾ, ਜੋ ਆਪ ਸੱਭ ਨਾਲ ਸਾਂਝੇ ਕਰਨੇ ਜ਼ਰੂਰੀ ਹਨ: ਪਹਿਲਾ ਸਵਾਲ ਇਸ ਤਰ੍ਹਾਂ ਸੀ:

ਕ੍ਰਿਪਾ ਕਰਕੇ ਇਹ ਦੱਸੋ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ, ਵਜ਼ੀਰ ਖਾਂ ਦੀ ਕਚਹਿਰੀ ਵਿੱਚ ਪੇਸ਼ੀ ਲਈ ਜਾਣ ਤੋਂ ਪਹਿਲਾਂ, ਕਿਸ ਦੀ ਸੰਗਤ ਵਿੱਚ ਸਨ? ਅਜਿਹੀ ਕਿਹੜੀ ਮਹਾਨ ਅਤੇ ਮਜ਼ਬੂਤ ਪ੍ਰੇਰਨਾ ਸੀ ਜਿਸ ਸਦਕਾ, ਉਨ੍ਹਾਂ ਵਜ਼ੀਰ ਖਾਂ ਦੇ ਡਰਾਵੇ ਅਤੇ ਬਹਿਕਾਵਿਆਂ ਨੂੰ ਦਰ-ਕਿਨਾਰ ਕਰਦੇ ਹੋਏ, ਡੋਲਣ ਅਤੇ ਘਬਰਾਉਣ ਦੀ ਬਜਾਏ, ਜਿਊਣ ਦੀ ਇੱਛਾ ਦੇ ਇਖਤਿਆਰ ਨੂੰ ਠੁਕਰਾ ਕੇ, ਸਿੱਖੀ ਸਿਦਕ 'ਤੇ ਕਾਇਮ ਰਹਿੰਦੇ ਹੋਏ, ਮੌਤ ਨੂੰ ਮਨਜ਼ੂਰ ਕਰਨ ਨੂੰ ਤਰਜੀਹ ਦਿੱਤੀ?

ਦੂਜਾ ਸਵਾਲ ਇਸ ਤਰ੍ਹਾਂ ਸੀ: ਮਾਸੂਮ ਸਾਹਿਬਜ਼ਾਦਿਆਂ ਨੂੰ ਜਦੋਂ ਜਿਉਂਦੇ ਦੀਵਾਰਾਂ ਵਿੱਚ ਚਿਣਨਾ ਸ਼ੁਰੂ ਕੀਤਾ ਤਾਂ ਇਸ ਵਿਕਰਾਲ ਪ੍ਰਕਿਰਿਆ ਵਿੱਚ ਲਗਪਗ ਕਿੰਨਾ ਕੁ ਸਮਾਂ ਲੱਗਾ ਹੋਵੇਗਾ? ਜਦੋਂ ਇਹ ਸਮਾਂ, ਹਰ ਸਾਲ ਆਉਂਦਾ ਹੈ ਤਾਂ ਸਿੱਖ ਕੌਮ, ਇਹ ਭਿਆਨਕ ਪਲ ਕਿਸ ਤਰ੍ਹਾਂ ਗੁਜ਼ਰਦੀ ਹੈ, ਇਸ ਹਿਰਦੇ ਵੇਧਕ ਸਮੇਂ ਵਿੱਚ, ਮਾਸੂਮ ਸਾਹਿਬਜ਼ਾਦਿਆਂ ਦੀ ਪੀੜਾ ਨੂੰ ਤੁਸੀਂ ਕਿੰਜ ਅਨੁਭਵ ਕਰਦੇ ਹੋ ਅਤੇ ਉਸ ਖਾਸ ਵਕਤ 'ਤੇ ਤੁਹਾਡੀ ਵਿਅਸਤਤਾ ਅਤੇ ਅਮਲ ਕੀ ਹੁੰਦੇ ਹਨ?

ਪਹਿਲੇ ਸਵਾਲ ਦਾ ਜਵਾਬ ਤਾਂ ਮੈਂ ਬੜੇ ਠਰੰਮੇ ਤੇ ਵਿਸਥਾਰ ਨਾਲ ਦੇ ਦਿੱਤਾ, ਪਰ ਦੂਜੇ ਸਵਾਲ ਨੇ ਮੈਨੂੰ ਸ਼ਰਮ ਨਾਲ ਪਾਣੀ-ਪਾਣੀ ਕਰ ਦਿੱਤਾ। ਉਨ੍ਹਾਂ ਸੁਹਿਰਦ ਸਰੋਤਿਆਂ ਦੇ ਤਾਂ ਸਰਹੰਦ ਦੀ ਦਾਸਤਾਨ ਦਾ ਵਰਨਣ ਸੁਣ ਕੇ ਹੀ ਹੰਝੂ ਵਹਿ ਤੁਰੇ ਸਨ। ਮੈਂ ਉਨ੍ਹਾਂ ਨੂੰ ਕਿਸ ਤਰ੍ਹਾਂ ਦਸਦਾ ਕਿ ਸਿੱਖ ਤਾਂ ਹੁਣ ਸਾਹਿਬਜ਼ਾਦਿਆਂ ਦੇ ਨੀਹਾਂ ਵਿੱਚ ਚਿਣਨ ਦਾ ਸਮਾਂ ਆਉਂਦਾ ਹੈ, ਦੂਜੇ ਪਾਸੇ ਬੈਂਡ-ਵਾਜੇ ਵਜਦੇ ਹਨ, ਬਰਾਤਾਂ ਢੁਕਦੀਆਂ ਹਨ, ਸ਼ਹਿਨਾਈਆਂ ਦੀ ਗੂੰਜ ਵਿੱਚ ਕੁੜਮ ਮਿਲਣੀਆਂ ਕਰਦੇ ਹਨ, ਸਿੱਖ ਬਰਾਤੀ ਸ਼ਰਾਬਾਂ ਪੀ ਕੇ ਭੰਗੜੇ ਪਾਉਂਦੇ ਤੇ ਖਰਮਸਤੀਆਂ ਕਰਦੇ ਹਨ। ਮੈਂ ਕਿੰਜ ਦਸਦਾ ਕਿ ਸ਼ਹੀਦੀ ਜੋੜ ਮੇਲੇ 'ਤੇ ਜੁੜਨ ਵਾਲੀ ਭੀੜ ਵਿੱਚ ਅੱਧੇ ਸਿਰੋਂ ਨੰਗੇ ਅਤੇ ਰੋਡੀ-ਭੋਡੀ ਸਿੱਖ ਸਾਧ-ਸੰਗਤ ਅਖਵਾਉਣ ਵਿੱਚ ਹੀ ਫਖਰ ਮਹਿਸੂਸ ਕਰਦੇ ਹਨ। ਭਲਾਂ ਮੈਂ ਕਿੰਜ ਦਸਦਾ ਕਿ ਅੱਜ ਕਲ ਤਾਂ ਸ਼ਹੀਦੀਆਂ 'ਤੇ 'ਖ਼ਿਰਾਜ਼-ਏ -ਅਕੀਦਤ' ਭੇਟ ਕਰਨ ਆਏ ਤੀਰਥ ਯਾਤਰੀ, ਬੜੇ ਸਵਾਦ ਨਾਲ ਲੱਡੂ-ਜਲੇਬੀਆਂ ਛਕਦੇ ਹਨ। ਮੈਂ ਕਿੰਜ ਦਸਦਾ ਕਿ ਸ਼ਹੀਦੀ ਜੋੜ ਮੇਲੇ 'ਤੇ ਪੁੱਜਣ ਵਾਲੀ ਸੰਗਤ ਲਈ, ਸੜਕਾਂ 'ਤੇ ਜਗ੍ਹਾ-ਜਗ੍ਹਾ ਲਾਏ ਜਾਂਦੇ ਲੰਗਰਾਂ ਵਿੱਚ, ਲੰਗਰ ਵਰਤਾਉਣ ਵਾਲੇ ਸਿੱਖ ਨੌਜਵਾਨਾਂ ਵਿੱਚ ਕੋਈ ਟਾਵਾਂ-ਟੱਲਾ ਹੀ ਕੇ ਸਾਧਾਰੀ ਹੁੰਦਾ ਹੈ, ਬਾਕੀ ਸਿੱਖਾਂ ਦੀ ਅੱਧੀ ਨਾਲੋਂ ਵੱਧ ਨੌਜਵਾਨਾ ਪੀੜ੍ਹੀ ਰੋਡੀ-ਭੋਡੀ ਹੋ ਗਈ ਹੈ। ਸ਼ਰਾਬ ਦੇ ਠੇਕੇ ਵੀ ਫਤਿਹਗੜ੍ਹ ਸਾਹਿਬ ਦੇ ਗੁਰਦੁਆਰੇ ਦੇ ਇਰਦ-ਗਿਰਦ ਨੂੰ ਛੱਡ ਕੇ, ਸ਼ਰਾਬੀਆਂ ਦੀ ਸਹੂਲਤ ਲਈ ਅਤੇ ਸ਼ਰਾਬ ਦੇ ਠੇਕੇਦਾਰਾਂ ਦੀ ਆਮਦਨ ਦਾ ਖਿਆਲ ਰਖਦੇ ਹੋਏ, ਬਾਕੀ ਸਾਰੇ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ ਖੁਲ੍ਹੇ ਰੱਖੇ ਜਾਂਦੇ ਹਨ। ਮੇਰੇ ਪਾਸ ਇਸ ਸਵਾਲ ਦਾ ਜਵਾਬ ਵੀ ਨਹੀਂ ਸੀ ਕਿ ਹਾਲੇ ਤਕ, ਸਿੱਖ ਕੌਮ ਦੇ ਧਾਰਮਕ ਅਤੇ ਸਮਾਜਕ ਵਰਤਾਰਿਆਂ ਨੂੰ ਸੇਧ ਦੇਣ ਵਾਲੀ ਸ਼੍ਰੋਮਣੀ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਨੇ ਪੰਜ ਸਿੱਖ ਤਖ਼ਤਾਂ ਦੇ ਸਿੱਖ ਸਾਹਿਬਾਨ ਰਾਹੀਂ, ਹਾਲੇ ਤਹਿ ਹੀ ਨਹੀਂ ਕੀਤਾ ਕਿ ਛੋਟੇ ਸਾਹਿਬਜ਼ਾਦਿਆਂ ਨੂੰ ਦੀਵਾਰਾਂ ਵਿੱਚ ਜਿਊਂਦੇ ਚਿਣਨ ਦੀ ਪ੍ਰਕਿਰਿਆਂ ਤੋਂ ਸ਼ੁਰੂ ਹੋ ਕੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤਕ ਦੇ ਸਮੇਂ ਦਰਮਿਆਨ, ਸਮੁੱਚੀ ਸਿੱਖ ਕੌਮ ਦੀ ਵਿਅਸਤਤਾ, ਸਮੂਹਕ ਅਸਲ ਅਤੇ ਵਰਤਾਰੇ ਕੀ ਹੋਣੇ ਚਾਹੀਦੇ ਹਨ?

ਅਮਰੀਕਾ ਤੋਂ ਵਾਪਸ ਪਰਤਦਿਆਂ ਹੀ, ਮੈਂ ਸੱਭ ਤੋਂ ਪਹਿਲਾਂ ਇਹ ਦਰਦ, ਸਿੱਖ ਪੰਥ ਦੇ ਚੂੜਾਮਣੀ ਜਥੇਦਾਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ (ਮਰਹੂਮ) ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਨਾਲ ਸਾਂਝੇ ਕੀਤੇ। ਉਨ੍ਹਾਂ ਸਾਰੀ ਗੱਲ ਬੜੀ ਗੰਭੀਰਤਾ ਨਾਲ ਸੁਣੀ ਤੇ ਸਿੱਟੇ-ਬੱਧ ਸੁਹਿਰਦ ਉਪਰਾਲਾ ਸ਼ੁਰੂ ਕੀਤਾ। ਮੈਂ ਉਸ ਵੇਲੇ ਦੇ ਫਤਿਹਗੜ੍ਹ ਸਾਹਿਬ ਦੇ ਡਿਪਟੀ ਕਮਿਸ਼ਨਰ ਸ੍ਰੀ ਐਸ.ਏ. ਆਹਲੂਵਾਲੀਆ ਨਾਲ ਵੀ ਇਹ ਸਾਰਾ ਬ੍ਰਿਤਾਂਤ ਸਾਂਝਾ ਕੀਤਾ। ਉਨ੍ਹਾਂ ਨੇ ਵੀ ਇਸ ਨੇਕ ਕੰਮ ਵਿੱਚ ਬੜੀ ਸਾਰਥਕ ਭੂਮਿਕਾ ਨਿਭਾਈ। ਬੜੀ ਖੋਜ ਤੋਂ ਬਾਅਦ ਸ਼ਹਾਦਤ ਦੇ ਸਮੇਂ ਦਾ ਜ਼ਿਕਰ ਕੇਵਲ ਗੁਰੂ ਪ੍ਰਣਾਲੀ, ਗੁਲਾਬ ਸਿੰਘ ਵਿੱਚ ਹੀ ਮਿਲਿਆ ਹੈ, ਜੋ ਤਕਰੀਬਨ ਸਵੇਰੇ ਦੇ 9.45 ਤੋਂ 11 ਵਜੇ ਤੱਕ ਦਾ ਬਣਦਾ ਹੈ। ਗੁਰੂ ਪ੍ਰਣਾਲੀ, ਗੁਲਾਬ ਸਿੰਘ ਵਿੱਚ ਸ਼ਹਾਦਤ ਦਾ ਸਮਾਂ ਇਸ ਤਰ੍ਹਾਂ ਅੰਕਿਤ ਕੀਤਾ ਗਿਆ ਹੈ:

"ਸਵਾ ਪਹਰ ਦਿਨ ਚੜ੍ਹੇ ਕਾਮ ਭਯੋ ਹੈ"

ਭਾਵ ਸਵਾ ਪਹਿਰ ਦਿਨ ਚੜ੍ਹੇ ਸਾਹਿਬਜ਼ਾਦਿਆਂ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ ਸੀ। ਭਾਈ ਦੁੱਨਾ ਸਿੰਘ ਹੰਡੂਰੀਆਂ ਦੀ ਅਪ੍ਰਕਾਸ਼ਿਤ ਕ੍ਰਿਤ, 'ਕਥਾ ਗੁਰੂ ਜੀ ਕੇ ਸੁਤਨ ਕੀ' ਅਨੁਸਾਰ ਛੋਟੇ ਸਾਹਿਬਜ਼ਾਦਿਆਂ ਦੇ ਸੀਸ ਕਟਾਰ ਨਾਲ ਧੜ ਤੋਂ ਜੁਦਾ ਕਰਨ ਤੋਂ ਪਹਿਲਾਂ, ਜ਼ਾਲਮਾਂ ਨੇ ਉਨ੍ਹਾਂ ਮਾਸੂਮਾਂ ਨੂੰ, ਚਾਬਕਾ ਤੇ ਕੋਰੜੇ ਵੀ ਮਾਰੇ ਸਨ:

"ਖਮਚੀ ਸਾਥ ਜੁਲਗੇ ਤਬੈ ਦੁਖ ਦੇਵਨੰ ਏਹ ਸੁਬਾਲਕ ਫੂਲ, ਧੂਪ ਨਹਿ ਖੇਵਨੰ ਤਬ ਮਲੇਰੀਏ ਕਹਯੋ: 'ਜੜਾਂ ਤੁਮ ਜਾਂਹਿ ਹੀ ਇਹ ਮਾਸੂਮ ਹੈਂ ਬਾਲ ਦੁਖਾਵਹੁਨਾਹਿ ਹੀ"

(ਇਥੇ ਖਮਚੀ ਤੋਂ ਭਾਵ ਹੈ ਛਾਂਟਾ ਅਰਥਾਤ ਕੋਰੜਾ)

"ਜਬ ਦੁਸ਼ਟੀ ਐਸੇ ਦੁਖ। ਬਹੁਰੋ ਫੇਰ ਸੀਸ ਕਢਵਾਏ ਰਜ ਕੋ ਪਾਇ ਪੀਪਲਹ ਬਾਂਧੇ। ਦੁਸ਼ਟ ਗੁਲੇਲੇ ਤੀਰ ਸੁਸਾਂਧੇ। (ਰਜ ਤੋਂ ਭਾਵ ਹੈ ਰੱਸਾ ਅਰਥਾਤ ਪਿਪਲ ਦੇ ਦਰਖੱਤ ਨਾਲ ਰੱਸਿਆਂ ਨਾਲ ਬੰਨ੍ਹ ਕੇ ਗੁਲੇਲ ਦੇ ਨਿਸ਼ਾਨੇ ਬਣਾ ਕੇ ਤਸੀਹੇ ਦਿਤੇ ਗਏ। ਹਵਾਲੇ ਲਈ ਦੇਖੋ: ਹੱਥ ਲਿਖਤ ਖਰੜਾ ਨੰਬਰ 6045, ਸਿੱਖ ਰੈਫਰੈਂਸ ਲਾਇਬਰੇਰੀ, ਸ੍ਰੀ ਅੰਮ੍ਰਿਤਸਰ)

ਇਥੇ ਇਹ ਜ਼ਿਕਰ ਕਰਨਾ ਵੀ ਅਜ਼ਹਦ ਜ਼ਰੂਰੀ ਹੈ ਕਿ ਨਵਾਬ ਸ਼ੇਰ ਮੁਹੰਮਦ ਖਾਨ ਮਲੇਰਕੋਟਲਾ ਨੇ, ਨਾ ਸਿਰਫ ਹਾਅ ਦਾ ਨਾਹਰਾ ਹੀ ਮਾਰਿਆ, ਸਗੋਂ ਉਸ ਨੇ ਮਾਸੂਮ ਸਾਹਿਬਜ਼ਾਦਿਆਂ 'ਤੇ ਜ਼ੁਲਮ ਰੋਕਣ ਲਈ ਬੜੇ ਤਰਲੇ ਵੀ ਲਏ, ਲਾਹਨਤਾਂ ਵੀ ਪਾਈਆਂ, ਪਰ ਜ਼ਾਲਮ ਵਜ਼ੀਰ ਖਾਂ ਨੇ ਉਸ ਦੀ ਇਕ ਨਾ ਸੁਣੀ। ਸਰਹੰਦ ਦੀ ਤਵਾਰੀਖ਼ ਦਾ ਜ਼ਿਕਰ ਕਰਦਿਆਂ ਇਹ ਬੜੇ ਅਦਬ ਨਾਲ ਕਹਿਣਾ ਬਣਦਾ ਹੈ ਕਿ ਸਿੱਖ ਕੌਮ ਦੇ ਇਤਿਹਾਸ ਦੇ ਅਜਿਹੇ ਨਾਜ਼ੁਕ ਅਤੇ ਭਿਆਨਕ ਮਰਹਲੇ ਤੇ ਨਵਾਬ ਸ਼ੇਰ ਮੁਹੰਮਦ ਖਾਨ, ਮਲੇਰਕੋਟਲਾ ਵੱਲੋਂ ਨਿਭਾਈ, ਨਾਕਾਬਿਲ-ਏ-ਫ਼ਰਾਮੋਸ਼ ਵਿਸ਼ੇਸ਼ ਤਵਾਰੀਖ਼ੀ ਭੂਮਿਕਾ ਲਈ, ਸਿੱਖ ਕੌਮ ਹਮੇਸ਼ਾ ਲਈ ਆਭਾਰੀ ਤੇ ਅਹਿਸਾਨਮੰਦ ਰਹੇਗੀ।

ਭਾਵੇਂ ਸਮੁੱਚੀ ਸਿੱਖ ਕੌਮ ਦੇ ਅਮਲਾਂ ਵਿੱਚ, ਇਨ੍ਹਾਂ ਦਰਦਨਾਕ ਪਲਾਂ ਨੂੰ, ਸ਼ਰਧਾ ਅਤੇ ਅਕੀਦਤ ਨਾਲ ਨਿਯਮਤ ਕਰਨਾ, ਨਿਸਚੇ ਹੀ, ਸਿੱਖ ਤਖ਼ਤਾਂ ਦੇ ਜਥੇਦਾਰ ਸਾਹਿਬਾਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜ਼ਿਮੇਵਾਰੀ ਬਣਦੀ ਹੈ, ਪਰ ਫਿਰ ਵੀ, ਮੈਂ ਇਸ ਨਿਬੰਧ ਰਾਹੀਂ ਸਮੁੱਚੀ ਸਿੱਖ ਕੌਮ, ਸਿੱਖ ਤਖ਼ਤਾਂ ਦੇ ਜਥੇਦਾਰ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਗੁਰਦੁਆਰਾ ਮੈਨੇਜਮੈਂਟ ਕਮੇਟੀ, ਸੰਤਾਂ ਮਹਾਂਪੁਰਖਾਂ, ਸਿੰਘ ਸਭਾਵਾਂ, ਦੇਸ਼-ਪ੍ਰਦੇਸ਼ ਦੇ ਗੁਰਦੁਆਰਾ ਸਾਹਿਬਾਨ ਦਿਆਂ ਪ੍ਰਬੰਧਕਾਂ ਅਤੇ ਮੁਖੀਆਂ, ਸਮੂਹ ਸਿੱਖ ਪਰਵਾਰਾਂ ਅਤੇ ਸਿੱਖ-ਪੰਥ ਦੇ ਦਰਦਮੰਦਾਂ ਨੂੰ ਇਕ ਮਿੰਨਤ ਅਤੇ ਤਰਲਾ ਕਰਦਾ ਹਾਂ ਕਿ ਗੰਭੀਰਤਾ ਨਾਲ ਸੋਚੋ ਕਿ ਵਿਸ਼ਵ ਭਰ ਦੇ ਈਸਾਈਅਤ ਨੂੰ ਮੰਨਣ ਵਾਲੇ ਪੈਰੋਕਾਰਾਂ ਨੂੰ ਤਾਂ 2000 ਸਾਲ ਬਾਅਦ ਵੀ ਸਲੀਬ 'ਤੇ ਟੰਗੇ ਯਸੂ ਮਸੀਹ ਨਜ਼ਰ ਆਉਂਦੇ ਹਨ ਤੇ ਸਲੀਬਕਸ਼ੀ ਤੋਂ ਬਾਅਦ ਈਸਾ ਮਸੀਹ ਦੇ ਹੱਥਾਂ ਅਤੇ ਪੈਰਾਂ ਵਿੱਚ ਗੱਡੀਆਂ ਮੇਖਾਂ ਦੇ ਜਖਮਾਂ ਵਿਚੋਂ ਸਿੰਮਦਾ ਖੂਨ ਅਤੇ ਉਸ ਦੀ ਪੀੜਾ ਦੇ ਅਨੁਭਵ ਦਾ ਡੂੰਘਾ ਅਹਿਸਾਸ ਹੈ, ਇਸੇ ਤਰ੍ਹਾਂ ਇਸਲਾਮ ਦੇ ਅਨੁਯਾਈਆਂ ਨੂੰ 1333 ਸਾਲ ਬਾਅਦ ਵੀ 'ਕਰਬਲਾ' ਦਾ ਕਹਿਰ ਯਾਦ ਹੈ, ਹਰ ਮੁਸਲਮਾਨ, ਮੁਹੱਰਮ ਮੌਕੇ ਆਪਣੇ ਆਪ ਨੂੰ ਕਰਬਲਾ ਦੀ ਪੀੜਾ ਵਿੱਚ ਗੁੰਮ ਕਰ ਲੈਂਦਾ ਹੈ ਅਤੇ ਆਪਣੇ ਪੈਗੰਬਰ ਦੀ ਵੇਦਨਾ ਨਾਲ ਇਕਸੁਰ ਹੀ ਜਾਂਦਾ ਹੈ।

ਦੁੱਖ ਇਸ ਗੱਲ ਦਾ ਹੈ ਕਿ ਸਿੱਖ ਕੌਮ 309 ਸਾਲਾਂ ਦੇ

ਬਾਕੀ ਸਫਾ 3 'ਤੇ

# ਸਾਕਾ ਸਰਹਿੰਦ
# ਜਿਸ ਨੇ ਇਤਿਹਾਸ ਦਾ ਰੁਖ ਬਦਲ ਦਿੱਤਾ

*ਡਾ ਹਰਚੰਦ ਸਿੰਘ ਸਰਹਿੰਦੀ*

ਸਿੱਖ ਕੌਮ ਉਸ ਫੌਲਾਦ ਦੀ ਉਪਜ ਹੈ, ਜਿਸ ਨੂੰ ਸੈਂਕੜੇ ਵਰ੍ਹੇ ਕੁਠਾਲੀ ਵਿੱਚ ਪਾ ਕੇ ਅਤੇ ਮਘਦੀ ਭੱਠੀ ਵਿੱਚ ਰੱਖ ਕੇ ਤਿਆਰ ਕੀਤਾ ਗਿਆ ਹੈ, ਅਤੇ ਫਿਰ ਸਮੇਂ-ਸਮੇਂ ਸਿਰ ਇਸ ਦੀ ਸ਼ਕਤੀ ਤੇ ਸ਼ੁੱਧਤਾ ਨੂੰ ਪਰਖਿਆ ਗਿਆ ਹੈ-ਮੌਤ ਦਾ ਉਹ ਕਿਹੜਾ ਢੰਗ ਹੋਵੇਗਾ,ਜੋ ਸਮੇਂ ਦੇ ਜਾਬਰ ਹੁਕਮਰਾਨਾਂ ਵਲੋਂ ਸਿੱਖਾਂ 'ਤੇ ਨਾ ਅਜ਼ਮਾਇਆ ਗਿਆ ਹੋਵੇ। ਇਸ ਤਰ੍ਹਾਂ ਸਿੱਖ ਇਤਿਹਾਸ ਵਿੱਚ ਸ਼ਹਾਦਤ ਦੀਆਂ ਉਪਰੋਥਲੀ ਵਾਪਰੀਆਂ ਘਟਨਾਵਾਂ ਨੇ ਭਾਰਤੀ ਕੌਮ ਰੂਪੀ ਜ਼ੰਗਾਲ ਲੱਗੇ ਲੋਹੇ ਨੂੰ ਫੌਲਾਦ ਵਿੱਚ ਬਦਲ ਕੇ ਬੇਹੱਦ ਸ਼ਕਤੀਸ਼ਾਲੀ ਬਣਾ ਦਿੱਤਾ ਜਾਂ ਇਉਂ ਕਹਿ ਲਵੋ ਕਿ ਤੱਤੀਆਂ ਤਵੀਆਂ ਨੇ, ਉੱਬਲਦੀਆਂ ਦੇਗਾਂ ਨੇ, ਆਰਿਆਂ ਦਿਆਂ ਦੰਦਿਆਂ ਨੇ, ਚਰਖੜੀਆਂ ਦਿਆਂ ਹੁਲਾਰਿਆਂ ਨੇ, ਰੰਬੀਆਂ ਦੀਆਂ ਧਾਰਾਂ ਨੇ, ਸਰਹਿੰਦ ਦੀਆਂ ਨੀਹਾਂ ਨੇ, ਚਮਕੌਰ ਵਰਗੀਆਂ ਬੇਜੋੜ ਜੰਗਾਂ ਨੇ, ਭਖਦੇ ਹੋਏ ਲਾਲ ਗਰਮ ਜੰਬੂਰਾਂ ਨੇ ਅਤੇ ਕੱਟੜਵਾਦੀਆਂ ਵਲੋਂ ਸਮੇਂ-ਸਮੇਂ ਸਿਰ ਖੇਡੀ ਖ਼ੂਨ ਦੀ ਹੋਲੀ ਨੇ ਸਿੱਖਾਂ ਵਿੱਚ ਸਵੈਮਾਨਤਾ, ਬੀਰ ਰਸ, ਚੜ੍ਹਦੀ ਕਲਾ ਅਤੇ ਸੱਚ ਤੇ ਹੱਕ ਦਾ ਜਜ਼ਬਾ ਪੈਦਾ ਕੀਤਾ ਅਤੇ ਉਨ੍ਹਾਂ ਵਿੱਚ ਨਵੀਂ ਚੇਤਨਾ ਭਰ ਕੇ ਨਵ-ਜੀਵਨ ਬਖਸ਼ਿਆ, ਸਹੀ ਜੀਵਨ ਜਾਂਚ ਦੱਸੀ ਅਤੇ ਅਣਖ ਨਾਲ ਜਿਊਣਾ ਤੇ ਮਰਨਾ ਸਿਖਾਇਆ। ਇਸ ਤਰ੍ਹਾਂ ਪਿਛਲੇ ਤਿੰਨ ਸੌ ਸਾਲਾਂ ਦਾ ਸਿੱਖ ਇਤਿਹਾਸ ਲਹੂ ਨਾਲ ਲਥਪਥ ਹੈ, ਜਾਂ ਕਹਿ ਲਵੋ ਕਿ ਸਿੱਖਾਂ ਨੇ ਇਤਿਹਾਸ ਦੇ ਹਰ ਅੰਗ ਨੂੰ ਆਪਣੇ ਲਹੂ ਨਾਲ ਸ਼ਿੰਗਾਰਿਆ ਹੈ। ਸਾਕਾ ਸਰਹਿੰਦ, ਇਸ ਸ਼ਿੰਗਾਰ ਲੜੀ ਦਾ ਸਭ ਤੋਂ ਵੱਧ ਕੀਮਤੀ ਮਣਕਾ ਹੈ।

ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ, ਘੋਖਿਆ ਤੇ ਵਿਚਾਰਿਆ ਹੈ, ਉਹ ਇਸ ਤੱਥ ਤੋਂ ਬਾਖ਼ੂਬੀ ਵਾਕਿਫ਼ ਹੋਵੇਗਾ ਕਿ ਪਿਛਲੇ ਤਿੰਨ ਸੌ ਸਾਲਾਂ ਦੌਰਾਨ ਜੋ ਤਸੀਹੇ ਤੇ ਤਬਾਹੀ ਦੇ ਤੂਫਾਨ ਸਿੱਖਾਂ ਨੇ ਆਪਣੇ 'ਨੰਗੇ ਪਿੰਡੇ' 'ਤੇ ਹੰਢਾਏ ਹਨ, ਉਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਦਿਲ-ਕੰਬਾਊ ਘਟਨਾ (ਸਾਕਾ ਸਰਹਿੰਦ) ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦੀ ਹੈ, ਕਿਉਂਕਿ ਇਸ ਘਟਨਾ ਨੇ ਸਿੱਖ ਸੋਚ ਤੇ ਫ਼ਲਸਫ਼ੇ ਨੂੰ ਨਵੀਆਂ-ਨਕੋਰ ਸੇਧਾਂ ਦਿੱਤੀਆਂ ਅਤੇ ਮੁਗਲਾਂ ਦੀ ਤਬਾਹੀ ਲਈ ਰਾਹ ਪੱਧਰਾ ਕੀਤਾ। ਇਤਿਹਾਸ ਗਵਾਹ ਹੈ ਕਿ ਸਾਕਾ ਸਰਹਿੰਦ ਦੀ ਕੁੱਖ ਵਿਚੋਂ ਇੱਕ ਉੱਦਮੀ, ਉਤਸ਼ਾਹੀ, ਸਿਦਕੀ ਤੇ ਆਤਮ-ਵਿਸ਼ਵਾਸੀ ਕੌਮ ਦਾ ਜਨਮ ਹੋਇਆ, ਜਾਂ ਇਉਂ ਕਹਿ ਲਵੋ ਕਿ ਸ਼ਹਾਦਤ ਦੀ ਇਸ ਅਦੁੱਤੀ ਘਟਨਾ ਨੇ ਕੌਮ ਦੀਆਂ ਰਗਾਂ ਵਿੱਚ ਬਾਰੂਦੀ ਸ਼ਕਤੀ ਦਾ ਸੰਚਾਰ ਕੀਤਾ ਅਤੇ ਦੇਸ਼ ਤੇ ਕੌਮ ਦੀ ਤਕਦੀਰ ਤੇ ਤਸਵੀਰ ਨੂੰ ਬਦਲਣ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਇਹ ਸਾਕਾ ਸਰਹਿੰਦ ਦੀ ਹੀ ਦੇਣ ਹੈ ਕਿ ਜਦੋਂ ਵੀ ਸਿੱਖ ਕੌਮ ਦੇ ਸਿਰ 'ਤੇ ਮੁਸੀਬਤਾਂ ਦੇ ਝੱਖੜ ਝੁੱਲੇ, ਕਾਲੀਆਂ-ਬੋਲੀਆਂ ਹਨ੍ਹੇਰੀਆਂ ਦੇ ਝਾਂਜੇ ਵਗੇ, ਕਹਿਰ ਬਰਸਾਉਂਦੀਆਂ ਅਸਮਾਨੀ ਬਿਜਲੀਆਂ ਡਿੱਗੀਆਂ ਅਤੇ ਧਾਰਮਿਕ ਕੱਟੜਵਾਦ ਨੇ ਮੌਤ ਦਾ ਨੰਗਾ ਨਾਚ ਨੱਚਿਆ ਤਾਂ ਸਿੱਖ ਕੌਮ ਦਾ ਚਿਹਰਾ ਸਾਬਤ ਸੂਰਤ ਅਤੇ ਪਿੰਡਾ ਪਹਿਲਾਂ ਨਾਲੋਂ ਵੀ ਵੱਧ ਨਿੱਖਰ ਕੇ ਸਾਹਮਣੇ ਆਇਆ। ਗੱਲ ਕੀ, ਸਾਹਿਬਜ਼ਾਦਿਆਂ ਦੀ ਸ਼ਹਾਦਤ ਸਿੱਖਾਂ ਲਈ ਸ਼ਕਤੀ ਦਾ ਇੱਕ ਸੋਮਾ ਹੋ ਨਿੱਬੜੀ। ਦੂਜਾ, ਇਸ ਘਟਨਾ ਨੇ ਸਿੱਖਾਂ ਨੂੰ ਸਹਿਣਸ਼ੀਲਤਾ ਤੇ ਠਰ੍ਹਮੇ ਤੋਂ ਕੰਮ ਲੈਂਦਿਆਂ, ਲੰਮੀ ਲੜਾਈ ਲੜਨ ਦੀ ਜਾਂਚ ਸਿਖਾਈ ਅਤੇ "ਨਿਸਚੈ ਕਰ ਆਪਨੀ ਜੀਤ ਕਰੋ" ਦਾ ਸਬਕ ਕੰਠ ਕਰਵਾਇਆ। ਤੁਸੀਂ ਵੇਖੋਗੇ ਕਿ ਸਾਕਾ ਸਰਹਿੰਦ ਤੋਂ ਥੋੜ੍ਹੇ ਅਰਸੇ ਬਾਅਦ ਹੀ ਜਦੋਂ ਸਿੱਖ ਹੱਥਾਂ ਵਿੱਚ ਸ਼ਮਸ਼ੀਰ ਲੈ ਕੇ ਮੈਦਾਨ ਵਿੱਚ ਨਿਤਰੇ ਤਾਂ ਤਖਤਾਂ ਤੇ ਤਾਜਾਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ। ਖੈਰ!

ਆਓ! ਇਤਿਹਾਸ ਦੀਆਂ ਗਲੀਆਂ ਵਿੱਚ ਘੁੰਮਦਿਆਂ ਅਤੇ ਇਤਿਹਾਸ ਦਸਤਾਵੇਜ਼ਾਂ ਦੇ ਅੰਗ-ਸੰਗ ਤੁਰਦਿਆਂ, ਸਾਕਾ ਸਰਹਿੰਦ ਦੇ ਵੱਖ-ਵੱਖ ਪਹਿਲੂਆਂ 'ਤੇ ਝਾਤ ਮਾਰਦਿਆਂ, ਉਸ ਸਥਾਨ 'ਤੇ ਪਹੁੰਚੀਏ ਜਿਥੇ ਬਾਬਾ ਬੰਦਾ

ਸਿੰਘ ਬਹਾਦਰ, ਸਾਕਾ ਸਰਹਿੰਦ ਦੇ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖਾਂ ਨੂੰ ਮੌਤ ਦੇ ਘਾਟ ਉਤਾਰ ਕੇ ਸਿੱਖ ਰਾਜ ਦਾ ਨੀਂਹ-ਪੱਥਰ ਗੱਡਦਾ ਹੈ, ਯਾਨੀ ਨਵੇਂ ਇਤਿਹਾਸ ਦੀ ਸਿਰਜਣਾ ਕਰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫ਼ਤਹਿ ਸਿੰਘ (7 ਸਾਲ) ਨੂੰ ਸਰਹਿੰਦ ਵਿਖੇ ਦੀਵਾਰ ਵਿੱਚ ਚਿਣਵਾ ਕੇ ਸ਼ਹੀਦ ਕਰਨ ਦੀ ਮੰਦਭਾਗੀ ਘਟਨਾ, ਮੁਗਲ ਹਕੂਮਤ ਵਲੋਂ ਤਾਕਤ ਦੇ ਨਸ਼ੇ ਵਿੱਚ ਕੀਤੀ ਇਕ ਅਜਿਹੀ ਬੱਜਰ ਗਲਤੀ ਸੀ, ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿੱਚ ਮਿਲਣੀ ਔਖੀ ਹੈ। ਜੇਮਜ਼ ਬ੍ਰਾਊਨ ਲਿਖਦਾ ਹੈ ਕਿ "ਨਵੇਂ ਧਾਰਮਿਕ ਅਸੂਲਾਂ ਦਾ ਪ੍ਰਚਾਰ ਕਰਨ ਵਾਲਿਆਂ ਉੱਤੇ ਢਾਹੇ ਜ਼ੁਲਮਾਂ ਦੀਆਂ ਸਾਰੀਆਂ ਮਿਸਾਲਾਂ ਵਿਚੋਂ ਇਹ (ਸਾਕਾ ਸਰਹਿੰਦ) ਸਭ ਤੋਂ ਜ਼ਿਆਦਾ ਕਠੋਰ ਉਪੱਦਰ ਅਤੇ ਨਿਰਦਈ ਅੱਤਿਆਚਾਰ ਹੈ। ਨਿਰਬਲ ਅਤੇ ਨਿਹੱਥੀਆਂ ਇਸਤਰੀਆਂ ਅਤੇ ਬੱਚੇ ਆਮ ਤੌਰ 'ਤੇ ਧਾਰਮਿਕ ਕਰੋਧ ਤੋਂ ਬਚੇ ਰਹਿੰਦੇ ਹਨ। ਇਸ ਲਈ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਜੇਕਰ ਇਸ ਘਟਨਾ ਪ੍ਰਤੀ ਸਿੱਖਾਂ ਦਾ ਗੁੱਸਾ ਵੀ ਇਤਨਾ ਹੀ ਸਖਤ ਸੀ।" ਜੇਮਜ਼ ਬ੍ਰਾਊਨ ਨੇ ਇਸ ਘਟਨਾ ਪ੍ਰਤੀ ਸਿੱਖਾਂ ਦੀ ਲੀਰੋ ਲੀਰ ਹੋਈ ਮਾਨਸਿਕਤਾ ਦਾ ਸਹੀ ਵਿਸ਼ਲੇਸ਼ਣ ਕੀਤਾ ਹੈ। ਇਸ ਤਰ੍ਹਾਂ ਸੁਭਾਵਿਕ ਹੀ ਸੀ ਕਿ ਸ਼ਹਾਦਤ ਦੀ ਇਸ ਘਟਨਾ ਦੇ ਤਿੱਖੇ ਪ੍ਰਤੀਕਰਮ ਵਜੋਂ ਸਿੱਖਾਂ ਦੇ ਮਨਾਂ ਅੰਦਰ ਸਮੇਂ ਦੀ ਹਕੂਮਤ ਵਿਰੁੱਧ ਗੁੱਸੇ ਤੇ ਨਫਰਤ ਦੀ ਅੱਗ ਭੜਕ ਉੱਠੀ ਅਤੇ ਸਿੱਖਾਂ ਦੇ ਸੰਘਰਸ਼ ਨੇ ਇਕ ਕ੍ਰਾਂਤੀਕਾਰੀ ਲਹਿਰ ਅਤੇ ਜ਼ੁਲਮ ਵਿਰੁੱਧ ਉੱਠੇ ਇਨਕਲਾਬ ਦਾ ਰੂਪ ਧਾਰਨ ਕਰ ਲਿਆ। ਇਸ ਘਟਨਾ ਦੇ ਸਿੱਖ ਮਨਾਂ 'ਤੇ ਉੱਕਰੇ ਗੂੜ੍ਹੇ ਜ਼ਖਮਾਂ ਦੀ ਚੀਸ ਨੂੰ ਅੱਜ ਵੀ ਸਹਿਜੇ ਹੀ ਮਹਿਸੂਸ ਕੀਤਾ ਜਾ ਸਕਦਾ ਹੈ। ਇਹੋ ਕਾਰਨ ਹੈ ਕਿ ਸਰਹਿੰਦ ਦਾ ਨਾਂ ਸੁਣਦਿਆਂ ਹੀ ਪੰਜਾਬ ਦੇ ਇਤਿਹਾਸ ਦਾ ਇੱਕ ਲਹੂ-ਭਿੱਜਿਆ ਕਾਂਡ ਸਾਡੇ ਜ਼ਿਹਨ ਵਿੱਚ ਉੱਭਰ ਆਉਂਦਾ ਹੈ, ਯਾਨੀ ਸਰਹਿੰਦ ਦੀ 'ਖ਼ੂਨੀ ਦੀਵਾਰ' ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਫਿਰ ਇਸ ਦੁਖਾਂਤ ਤੋਂ ਉਪਜਿਆ ਦਰਦ, ਜੋ ਹਰ ਪੰਜਾਬੀ ਨੂੰ ਪੀੜ੍ਹੀ-ਦਰ-ਪੀੜ੍ਹੀ ਵਿਰਾਸਤ ਵਿੱਚ ਮਿਲਦਾ ਹੈ, ਇੱਕ ਲੰਮਾ ਹਾਉਕਾ ਬਣ ਕੇ ਹਿੱਕ ਨੂੰ ਚੀਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ। ਦਰਅਸਲ, ਇਸ ਅੱਤਿਆਚਾਰ ਪ੍ਰਤੀ ਗੁੱਸੇ ਤੇ ਨਫਰਤ ਦੀ ਲਾਟ ਜੀਵਨ ਭਰ ਹਰ ਸਿੱਖ ਦੇ ਸੀਨੇ ਵਿੱਚ ਬਲਦੀ ਰਹਿੰਦੀ ਹੈ। ਸ਼ਾਇਦ, ਸਿੱਖ ਹਿਰਦਿਆਂ ਅੰਦਰ ਨਿਰੰਤਰ ਬਲਦੀ ਇਸ ਲਾਟ ਸਦਕਾ ਹੀ ਸਿੱਖ ਇਤਿਹਾਸ, ਅਣਮਨੁੱਖੀ ਕਾਰੇ ਕਰਨ ਵਾਲਿਆਂ ਨੂੰ ਕਦੇ ਨਹੀਂ ਬਖਸ਼ਦਾ। ਖੈਰ!

ਆਉ! ਸਾਕਾ ਸਰਹਿੰਦ ਅਤੇ ਇਸ ਨਾਲ ਜੁੜੀਆਂ ਮਹੱਤਵਪੂਰਨ ਘਟਨਾਵਾਂ ਨੂੰ ਇਕ ਸਿਲਸਿਲੇਵਾਰ ਢੰਗ ਨਾਲ ਵਿਚਾਰੀਏ। ਸਾਕਾ ਸਰਹਿੰਦ ਦੀ ਲੜੀ, ਗੁਰੂ ਗੋਬਿੰਦ ਸਿੰਘ ਵਲੋਂ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਨਾਲ ਸ਼ੁਰੂ ਹੁੰਦੀ ਹੈ। ਗੁਰੂ ਸਾਹਿਬ ਨੇ 21 ਦਸੰਬਰ, 1704 ਈ: ਨੂੰ ਆਪਣੇ ਪਰਿਵਾਰ ਅਤੇ ਲਗਪਗ 1500 ਸਿੱਖਾਂ ਸਮੇਤ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਕੇ ਰੋਪੜ ਵੱਲ ਕੂਚ ਕਰ ਦਿੱਤਾ। ਸਰਸਾ ਨਦੀ ਦੇ ਕੰਢੇ 'ਤੇ ਮੁਗਲ ਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨਾਲ ਘਮਸਾਨ ਦਾ ਯੁੱਧ ਹੋਇਆ। ਇਸ ਮੌਕੇ ਮਾਤਾ ਗੁਜਰੀ (ਗੁਰੂ ਸਾਹਿਬ ਦੇ ਮਾਤਾ ਜੀ) ਅਤੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫਤਹਿ ਸਿੰਘ (7 ਸਾਲ) ਵਹੀਰ ਨਾਲੋਂ ਨਿਖੜ ਜਾਂਦੇ ਹਨ। ਗੁਰੂ ਘਰ ਦਾ ਰਸੋਈਆ ਗੰਗੂ ਬ੍ਰਾਹਮਣ ਉਨ੍ਹਾਂ ਨੂੰ ਆਪਣੇ ਪਿੰਡ ਸਹੇੜੀ (ਨੇੜੇ ਮੋਰਿੰਡਾ) ਵਿਖੇ ਆਪਣੇ ਘਰ ਲੈ ਗਿਆ। ਇੱਥੋਂ, ਗੰਗੂ ਵਲੋਂ ਮੁਖ਼ਬਰੀ ਕਰਨ 'ਤੇ ਮੋਰਿੰਡੇ ਦਾ ਕੋਤਵਾਲ, ਮਾਤਾ ਗੁਜਰੀ ਅਤੇ ਦੋਵੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਕੇ 23 ਦਸੰਬਰ 1704 ਨੂੰ ਸਰਹਿੰਦ ਦੇ ਸੂਬੇਦਾਰ, ਵਜ਼ੀਰ ਖਾਂ ਦੇ ਹਵਾਲੇ ਕਰ ਦਿੱਤਾ। ਇਨ੍ਹਾਂ ਤਿੰਨਾਂ ਸ਼ਾਹੀ ਕੈਦੀਆਂ ਨੂੰ ਅਗਲੀ ਕਾਰਵਾਈ ਤੱਕ ਠੰਢੇ ਬੁਰਜ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ।

ਗੁਰੂ ਘਰ ਦੇ ਇੱਕ ਸ਼ਰਧਾਲੂ, ਬਾਬਾ ਮੋਤੀ ਰਾਮ ਮਹਿਰਾ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦਿਆਂ, ਰਾਤ ਵੇਲੇ ਬੜੇ ਨਾਟਕੀ ਢੰਗ ਨਾਲ ਠੰਢੇ ਬੁਰਜ ਵਿੱਚ ਦਾਖਲ ਹੋ ਕੇ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਨੂੰ ਦੁੱਧ ਛਕਾਇਆ। ਬਾਬਾ ਮੋਤੀ ਰਾਮ ਮਹਿਰਾ ਦਾ ਇਹ ਕਾਰਨਾਮਾ, ਸਿੱਖ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਵਿੱਚ ਦਰਜ ਹੈ।

24 ਦਸੰਬਰ ਨੂੰ ਸਾਹਿਬਜ਼ਾਦਿਆਂ ਨੂੰ ਸੂਬੇਦਾਰ ਵਜ਼ੀਰ

ਖਾਂ ਦੀ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਸੂਬੇਦਾਰ ਨੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਅਤੇ ਸ਼ਾਹੀ ਠਾਠ-ਬਾਠ ਦੀ ਜ਼ਿੰਦਗੀ ਬਤੀਤ ਕਰਨ ਦੀ ਪੇਸ਼ਕਸ਼ ਕੀਤੀ। ਪਰ ਸਾਹਿਬਜ਼ਾਦਿਆਂ ਨੇ ਇਸ ਪੇਸ਼ਕਸ਼ ਨੂੰ ਠੁਕਰਾ ਦਿੱਤਾ।

25 ਦਸੰਬਰ ਨੂੰ ਸਾਹਿਬਜ਼ਾਦਿਆਂ ਨੂੰ ਮੁੜ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਫਿਰ ਇਸਲਾਮ ਕਬੂਲ ਕਰਨ ਲਈ ਕਿਹਾ ਗਿਆ। ਪਰ ਸਾਹਿਬਜ਼ਾਦਿਆਂ ਨੇ ਸਪੱਸ਼ਟ ਸ਼ਬਦਾਂ ਵਿੱਚ ਆਪਣਾ ਫੈਸਲਾ ਸੁਣਾਉਂਦਿਆਂ ਕਿਹਾ ਕਿ ਉਹ ਆਪਣੇ ਧਰਮ ਨੂੰ ਆਪਣੀ ਜਾਨ ਦੀ ਨਕਦੀ ਨਾਲ ਨਹੀਂ ਵੇਚਣਾ ਚਾਹੁੰਦੇ। ਕੋਈ ਵਾਹ ਨਾ ਚਲਦੀ ਵੇਖ ਕੇ, ਸੂਬੇਦਾਰ ਨੇ ਸਹਿਬਜ਼ਾਦਿਆਂ ਨੂੰ ਜ਼ਿੰਦਾ ਦੀਵਾਰ ਵਿੱਚ ਚਿਣਵਾ ਕੇ ਸ਼ਹੀਦ ਕਰਨ ਦਾ ਮੰਦਭਾਗੀ ਫੈਸਲਾ ਆਖਰ ਦੇ ਹੀ ਦਿੱਤਾ (ਅਤੇ ਨਾਲ ਹੀ ਆਪਣੀ ਮੌਤ ਦੇ ਵਰੰਟਾਂ 'ਤੇ ਵੀ ਹਸਤਾਖਰ ਕਰ ਦਿੱਤੇ) ਮਾਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਂ ਨੇ ਇਸ ਫੈਸਲੇ 'ਤੇ ਅਸਹਿਮਤੀ ਪ੍ਰਗਟ ਕਰਦਿਆਂ 'ਹਾਅ ਦਾ ਨਾਅਰਾ' ਮਾਰਿਆ, ਜਿਸ ਲਈ ਸਿੱਖ ਉਸ ਦੇ ਸਦਾ ਰਿਣੀ ਰਹਿਣਗੇ।

ਅੰਤ, ਉਹ ਕੁਲਹਿਣੀ ਘੜੀ ਆਣ ਪਹੁੰਚੀ, ਜਿਸ ਬਾਰੇ ਕਿਸੇ ਉਰਦੂ ਸ਼ਾਇਰ ਦੀ ਜੁਬਾਨੀ ਕਿਹਾ ਜਾ ਸਕਦਾ ਹੈ:

"ਯਹ ਦੌਰ ਭੀ ਦੇਖਾ ਹੈ, ਤਾਰੀਖ਼ ਕੀ ਨਜ਼ਰੋਂ ਨੇ,
ਲਮਹੋਂ ਨੇ ਖਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈ।"

ਮਾਸੂਮ ਜਿੰਦਾਂ ਨੂੰ ਕੰਧ ਵਿੱਚ ਚਿਣਵਾਇਆ ਜਾਣ ਲੱਗਾ। ਜਦੋਂ ਕੰਧ ਛਾਤੀ ਤੱਕ ਅੱਪੜ ਗਈ ਤਾਂ ਆਰਜ਼ੀ ਢਾਂਚਾ ਧੜੱਮ ਡਿੱਗ ਪਿਆ ਅਤੇ ਸਾਹਿਬਜ਼ਾਦਿਆਂ ਨੂੰ ਇੱਟਾਂ ਵਿਚੋਂ ਬੇਹੋਸ਼ੀ ਦੀ ਹਾਲਤ ਵਿੱਚ ਬਾਹਰ ਕੱਢਿਆ ਗਿਆ। ਪ੍ਰਸਿੱਧ ਵਿਦਵਾਨ ਤੇ ਖੋਜੀ ਪ੍ਰੋ: ਹਰਬੰਸ ਸਿੰਘ, ਆਪਣੀ ਪੁਸਤਕ, 'ਗੁਰੂ ਗੋਬਿੰਦ ਸਿੰਘ' ਦੇ ਪੰਨਾ 121 ਉੱਤੇ ਲਿਖਦਾ ਹੈ ਕਿ 'ਇਸੇ ਬੇਹੋਸ਼ੀ ਦੀ ਹਾਲਤ ਵਿੱਚ ਸ਼ਾਹਿਬਜ਼ਾਦਿਆਂ ਨੂੰ ਵਾਪਿਸ ਜੇਲ੍ਹ ਵਿੱਚ ਲੈ ਜਾਇਆ ਗਿਆ, ਜਿੱਥੇ ਕੁਝ ਸਮੇਂ ਬਾਅਦ ਉਹ ਹੋਸ਼ ਵਿੱਚ ਆ ਗਏ।"

26 ਦਸੰਬਰ ਨੂੰ ਚੁੱਪ ਵਰਤੀ ਰਹੀ।

27 ਦਸੰਬਰ ਨੂੰ ਤੀਜੀ ਤੇ ਅੰਤਮ ਪੇਸ਼ੀ ਵੇਲੇ ਵੀ ਇਸਲਾਮ ਕਬੂਲ ਕਰਨ ਦੀ ਉਹੋ ਰਟ ਦੁਹਰਾਈ ਗਈ, ਪਰ ਸਾਹਿਬਜ਼ਾਦੇ ਸ਼ਾਂਤ ਤੇ ਅਡੋਲ ਰਹੇ। ਅੰਤ, ਸੂਬੇਦਾਰ ਨੇ ਆਪਣੀ 'ਹਾਰ ਕਬੂਲ ਕਰਦਿਆਂ' ਸਾਹਿਬਜ਼ਾਦਿਆਂ ਦੇ ਸਿਰ ਕਲਮ ਕਰਨ ਦਾ ਹੁਕਮ ਦੇ ਦਿੱਤਾ। ਸਮਾਣੇ ਦੇ ਜੱਲਾਦਾਂ, ਸਾਸ਼ਲ ਬੇਗ ਤੇ ਬਾਸ਼ਲ ਬੇਗ ਨੇ, ਉਮਰ ਦੇ ਲਿਹਾਜ਼ ਨਾਲ, ਵਾਰੀ-ਵਾਰੀ ਸਾਹਿਬਜ਼ਾਦਿਆਂ ਦੇ ਸਿਰ ਧੜ ਨਾਲੋਂ ਵੱਖ ਕਰ ਦਿੱਤੇ (ਅਤੇ ਨਾਲ ਹੀ ਮੁਗਲ ਹਕੂਮਤ ਦੀਆਂ ਜੜ੍ਹਾਂ 'ਤੇ ਦੋ ਮਾਰੂ ਟੱਕ ਵੀ ਮਾਰ ਦਿੱਤੇ) ਇਹੋ ਤੱਥ, ਪ੍ਰੋ: ਹਰਬੰਸ ਸਿੰਘ ਦੇ ਸ਼ਬਦਾਂ ਵਿੱਚ: "THEY (SAHIBZADAS) WERE SLAIN IN THE ORDER OF THEIR AGES BY THE SWORD OF A GHILZAI EXECUTIONER." ਬਹੁ-ਸੰਮਤੀ ਇਤਿਹਾਸਕਾਰ ਉਕਤ ਤੱਥ ਦੀ ਪੁਸ਼ਟੀ ਕਰਦੇ ਹਨ। ਸਿੱਖ ਪੰਥ ਦਾ ਮਹਾਨ ਵਿਦਵਾਨ ਰਤਨ ਸਿੰਘ ਭੰਗੂ, 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਲਿਖਦਾ ਹੈ:

ਦੈ ਗੋਡੇ ਹੇਠ ਕਰ ਜ਼ਿਬਹ ਡਾਰੋ॥
ਤੜਫ ਤੜਫ ਗਈ ਜਿੰਦ ਉਡਾਇ॥

('ਜ਼ਿਬਹ, ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਛੁਰੀ ਨਾਲ ਹਲਾਲ ਕਰਨਾ।) ਮੁਕਦੀ ਗੱਲ, ਸਾਹਿਬਜ਼ਾਦਿਆਂ ਨੂੰ ਕਿਸੇ ਤੇਜ਼ ਧਾਰ ਹਥਿਆਰ ਨਾਲ ਸ਼ਹੀਦ ਕੀਤਾ ਗਿਆ। ਸੋ, ਧਾਰਨਾ ਬੇਬੁਨਿਆਦ ਹੈ ਕਿ ਸਾਹਿਬਜ਼ਾਦੇ, ਦੀਵਾਰ ਵਿੱਚ ਚਿਣਵਾਏ ਜਾਣ ਦੇ ਸਿੱਟੇ ਵਜੋਂ ਦਮ ਘੁਟਣ ਕਾਰਨ ਸ਼ਹੀਦ ਹੋ ਗਏ ਸਨ।

ਮਾਤਾ ਗੁਜਰੀ ਬਿਰਧ ਅਵਸਥਾ ਕਾਰਨ ਇਹ ਸਦਮਾ ਨਾ ਸਹਾਰਦੇ ਹੋਏ ਬੇਹੋਸ਼ ਹੋ ਗਏ ਅਤੇ ਮੁੜ ਹੋਸ਼ ਵਿੱਚ ਨਾ ਆਏ। ਗੁਰੂ ਘਰ ਦੇ ਉਪਾਸ਼ਕ ਦੀਵਾਨ ਟੋਡਰ ਮੱਲ ਨੇ ਇਨ੍ਹਾਂ ਤਿੰਨਾਂ ਸ਼ਹੀਦਾਂ ਦੀਆਂ ਦੇਹਾਂ ਦਾ ਅੰਤਮ ਸੰਸਕਾਰ ਕਰਨ ਦਾ ਪ੍ਰਬੰਧ ਕੀਤਾ।

**ਨਵੇਂ ਇਤਿਹਾਸ ਦੀ ਸਿਰਜਣਾ:** ਇਹ ਸਾਕਾ ਸਰਹਿੰਦ ਦਾ ਹੀ ਪ੍ਰਤੀਕਰਮ ਸੀ ਕਿ ਬਾਬਾ ਬੰਦਾ ਸਿੰਘ ਆਪਣੇ ਸ਼ਾਂਤੀ ਮੱਠ ਨੂੰ ਅਲਵਿਦਾ ਆਖ, ਦੋਸ਼ੀਆਂ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ ਦੇਣ ਲਈ ਪੰਜਾਬ ਦੇ ਇਤਿਹਾਸਕ ਰੰਗ-ਮੰਚ 'ਤੇ ਅਚਾਨਕ ਇਕ ਨਾਇਕ ਦੇ ਤੌਰ 'ਤੇ ਉਭਰ ਕੇ ਸਾਹਮਣੇ ਆਇਆ। ਜਿੱਤਾਂ ਦੇ ਇਕ ਲੰਮੇ ਸਿਲਸਿਲੇ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਸਿਤਮਾਂ ਦੀ ਨਗਰੀ-ਸਰਹਿੰਦ ਵੱਲ ਵਾਗਾਂ ਮੋੜੀਆਂ। 12 ਮਈ 1710 ਈ: ਨੂੰ ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੜੀ ਦੇ ਮੈਦਾਨ ਵਿੱਚ ਇਕ

ਬਾਕੀ ਸਫਾ 25 'ਤੇ

# ਕਟਾਏ ਬਾਪ ਨੇ ਬੇਟੇ ਜਹਾਂ ਖ਼ੁਦਾ ਕੇ ਲੀਏ...

*-ਇਕਵਾਕ ਸਿੰਘ ਪੱਟੀ*

ਦਸੰਬਰ 1704 ਦਾ ਉਹ ਸ਼ਹੀਦੀ ਹਫ਼ਤਾ ਜਦੋਂ ਮੇਰੇ ਚੋਜੀ ਪ੍ਰੀਤਮ, ਸਾਹਿਬ-ਏ-ਕਮਾਲ, ਕਲਗੀਧਰ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਰਵਾਰ ਤੇ ਕਹਿਰ ਬਣ ਕੇ ਆਇਆ, ਜਦ ਜ਼ੁਲਮ ਦੀ ਵੀ ਅੱਤ ਹੋ ਗਈ। ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ 6 ਮਹੀਨੇ ਦੇ ਲੰਬੇ ਸਮੇਂ ਦੇ ਘੇਰੇ ਤੋਂ ਬਾਅਦ, ਕਿਸ ਤਰ੍ਹਾਂ ਜਦ ਝੂਠੀਆਂ ਕਸਮਾਂ ਖਾ ਕੇ ਦਸਮੇਸ਼ ਪਿਤਾ ਜੀ ਨੂੰ ਕਿਲ੍ਹਾ ਖਾਲੀ ਕਰਨ ਲਈ ਕਿਹਾ ਗਿਆ ਅਤੇ ਬਾਅਦ ਵਿੱਚ ਜਿਸ ਤਰ੍ਹਾਂ ਉਹਨਾਂ ਕਸਮਾਂ ਨੂੰ ਛਿੱਕੇ ਤੇ ਟੰਗ ਕੇ ਦਸਮੇਸ਼ ਪਿਤਾ ਦੇ ਭੁੱਖੇ-ਭਾਣੇ ਸਿੱਖਾਂ, ਅਤੇ ਗੁਰੂ ਸਾਹਿਬ ਦੇ ਪੂਰੇ ਪਰਿਵਾਰ ਤੇ ਹਮਲਾ ਕਰ ਦਿੱਤਾ ਗਿਆ।

ਪਿੱਛੇ ਜਾਲਮ ਫੌਜਾਂ ਦਾ ਟਿੱਡੀ ਦਲ, ਦੂਜੇ ਪਾਸੇ ਗਿਣਤੀ ਵਿੱਚ ਚੰਦ ਕੁ ਸਿੱਖ ਦੀ ਗਿਣਤੀ ਅਤੇ ਗੁਰੂ ਸਾਹਿਬ ਦਾ ਪਰਿਵਾਰ, ਅੱਗੇ ਸਰਸਾ ਨਦੀ ਵੀ ਚੜ੍ਹੀ ਹੋਈ ਅਤੇ ਉਤੋਂ ਪੋਹ ਦਾ ਸਰਦ ਮਹੀਨਾ, ਅਤਿ ਦੀ ਠੰਡੀ ਰਾਤ ਦਾ ਸਮਾਂ ਤੇ ਅੱਗੇ ਸਰਸਾ ਦਾ ਠੰਡਾ ਪਾਣੀ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਿੰਘਾਂ ਨੇ ਆਪਣੇ ਘੋੜੇ ਸਰਸਾ ਨਦੀ ਵਿੱਚ ਠੇਲ੍ਹ ਦਿੱਤੇ। ਇਸ ਸਰਸਾ ਨਦੀ ਦੇ ਕੰਢੇ ਤੇ ਸਤਿਗੁਰੂ ਜੀ ਦਾ ਪਰਵਾਰ ਤਿੰਨ ਹਿੱਸਿਆਂ ਵਿੱਚ ਵੰਡਿਆ ਗਿਆ, ਜੋ ਮੁੜ ਕਦੇ ਮਿਲ ਨਾ ਸਕਿਆ। ਇੱਕ ਕਵੀ ਲਿਖਦਾ ਹੈ:

ਖੁਸ਼ੀ ਨਾਲ ਕੁਰਬਾਨੀਆਂ ਦੇਣ ਚੱਲੀ,

***ਜੋੜੀ ਏਸ ਪਾਸੇ, ਜੋੜੀ ਓਸ ਪਾਸੇ।***
***ਉਸ ਵੇਲੇ ਸਰਕਾਰ ਨੂੰ ਖਿੱਚ ਹੈਸੀ,***
***ਥੋੜ੍ਹੀ ਏਸ ਪਾਸੇ ਥੋੜ੍ਹੀ ਓਸ ਪਾਸੇ ।***
***ਇਹ ਤਾਂ ਕੋਈ ਵੀ ਆਖ ਨਹੀਂ ਸਕਦਾ ਜੇ,***
***ਜੋੜੀ ਏਸ ਪਾਸੇ ਤੋੜੀ ਓਸ ਪਾਸੇ ।***
***ਚਾਰੇ ਲਾਲ ਦਸਮੇਸ਼ ਨੇ ਵਕੇ,***
***ਤੋੜੀ ਏਸ ਪਾਸੇ ਜੋੜੀ ਉਸ ਪਾਸੇ ।***

ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਇੱਕ ਪਾਸੇ, ਗੁਰੂ ਕੇ ਮਹਿਲ ਇੱਕ ਪਾਸੇ ਅਤੇ ਸਤਿਗੁਰੂ ਜੀ ਦੋ ਵੱਡੇ ਸਾਹਿਬਜ਼ਾਦਿਆਂ ਅਤੇ ਗਿਣਤੀ ਦੇ ਕੁੱਲ 40 ਸਿੰਘਾਂ ਦੇ ਨਾਲ ਤੀਜੇ ਹਿੱਸੇ ਵਿੱਚ ਵੰਡੇ ਇੱਕ ਪਾਸੇ ਨੂੰ ਚੱਲ ਪਏ। ਪੂਰਾ ਪਰਿਵਾਰ ਵਿਛੜ ਗਿਆ, ਉਸ ਸਥਾਨ ਤੇ ਅੱਜ ਗੁਰਦੁਆਰਾ ਪਰਵਾਰ ਵਿਛੋੜਾ ਸਾਹਿਬ ਸਥਿਤ ਹੈ।

ਰਸਤੇ ਵਿੱਚ ਚਲਦਿਆਂ ਗੁਰੂ ਕੇ ਸਿੰਘਾ ਨੇ ਪਾਤਸ਼ਾਹ ਨੂੰ ਸਵਾਲ ਕਰ ਦਿੱਤਾ, ਪਾਤਸ਼ਾਹ ਜੀਉ! ਛੋਟੇ ਸਾਹਿਬਜ਼ਾਦੇ ਕਿੱਧਰ ਨੂੰ ਚਲੇ ਗਏ ਹਨ? ਤਾਂ ਪਾਤਸ਼ਾਹ ਮੁਸਕਰਾਉਂਦੇ ਹੋਏ ਕਹਿਣ ਲੱਗੇ, ਉਹ ਆਪਣਾ ਫਰਜ਼ ਨਿਭਾਉਣ ਲਈ ਆਪਣੀ ਮੰਜਿਲ ਨੂੰ ਚਲੇ ਗਏ ਹਨ ਤਾਂ ਸਿੱਖਾਂ ਨੇ ਦੂਜਾ ਸਵਾਲ ਕਰ ਦਿੱਤਾ ਕਿ ਸਤਿਗੁਰੂ ਜੀ ਹੁਣ ਆਪਾ ਕਿੱਧਰ ਨੂੰ ਜਾਣਾ ਹੈ ਤਾਂ ਪਾਤਸ਼ਾਹ ਫਿਰ ਬੋਲੇ ਜੋ ਕਿਸੇ ਕਵੀ ਨੇ ਬੜਾ ਸੁਹਣਾ ਲਿਖਿਆ ਹੈ:

***ਹਮ ਨੇ ਭੀ ਉਸ ਮੁਕਾਮ ਪਰ ਜਾਨਾ ਹੈ ਜਲਦ ਤਰ ।***
***ਜਿਸ ਜਗ੍ਹਾ ਤੁਮ ਕੋਂ ਅਪਨੇ ਕਟਾਨੇ ਪੜੇਂਗੇ ਸਰ ।***
***ਹੋਂਗੇ ਸ਼ਹੀਦ ਲੜ ਕੇ ਯਿ ਬਾਕੀ ਕੇ ਦੋ ਪਿਸਰ ।***
***ਰਹ ਜਾਉਂਗਾ ਇਕੇਲਾ ਮੈਂ ਕਲ੍ਹ ਤੱਕ ਲੁਟਾ ਕੇ ਘਰ ।***

***ਪਹਿਲੇ ਪਿਤਾ ਕਟਾਯਾ ਅਬ ਬੇਟੇ ਕਟਾਉਂਗਾ ।***
***ਨਾਨਕ ਕਾ ਬਾਗ ਖੂਨਿ ਜਿਗਰ ਸੇ ਖਿਲਾਉਂਗਾ ।***

ਇਸ ਤਰ੍ਹਾਂ ਸਤਿਗੁਰੂ ਜੀ ਸਰਸਾ ਪਰਵਾਰ ਕਰਕੇ ਚਮਕੌਰ ਦੀ ਕੱਚੀ ਗੜੀ ਵਿਚ ਪੁਜੇ, ਤਾਂ ਸਿੱਖਾਂ ਫਿਰ ਪੁੱਛ ਕੀਤੀ, ਪਾਤਸ਼ਾਹ! ਇਹ ਕਿਹੜੀ ਜਗ੍ਹਾ ਹੈ? ਤਾਂ ਦਸਮੇਸ਼ ਪਿਤਾ ਜੀ ਨੇ ਜੁਆਬ ਦਿੰਦਿਆਂ ਕਿਹਾ,

***ਜਿਸ ਖਿੱਤੇ ਮੇਂ ਹਮ ਕਹਤੇ ਥੇ ਆਨਾ, ਯਿ ਵੁਹੀ ਹੈ।***
***ਕੱਲ੍ਹ ਲੁਟ ਕੇ ਹੈ ਜਿਸ ਜਗ੍ਹਾ ਸੇ ਜਾਣਾ, ਯਿ ਵੁਹੀ ਹੈ।***
***ਜਿਸ ਜਗ੍ਹਾ ਪੇ ਹੈ, ਬੱਚੋਂ ਕੋ ਕਟਾਨਾ, ਯਿ ਵੁਹੀ ਹੈ।***
***ਮਾਟੀ ਕਹੇ ਦੇਤੀ ਹੈ ਠਿਕਾਣਾ, ਯਹ ਵੁਹੀ ਹੈ।***

*(ਗੰਜਿ ਸ਼ਹੀਦਾਂ)*

ਇੱਥੇ ਚਮਕੌਰ ਵਿਖੇ ਚੌਧਰੀ ਬੁੱਧੀ ਚੰਦ ਦੀ ਗੜ੍ਹੀ ਨੁਮਾ ਹਵੇਲੀ ਵਿੱਚ ਸੰਸਾਰ ਦੀ ਇੱਕ ਬੇ-ਮਿਸਾਲ ਜੰਗ ਸ਼ੁਰੂ ਹੋਈ। ਦਸਮੇਸ਼ ਪਿਤਾ ਨੇ ਚਮਕੌਰ ਦੀ ਇਸ ਕੱਚੀ ਗੜ੍ਹੀ ਵੱਲ ਤੱਕ ਕੇ ਸਿੰਘਾਂ ਨੂੰ ਸੰਬੋਧਨ ਹੁੰਦਿਆਂ ਕਿਹਾ ਜੋ ਪਾਂਧੀ

ਨਨਕਾਣਵੀ ਨੇ ਆਪਣੀ ਕਵਿਤਾ 'ਇਹ ਚਮਕੌਰ ਹੈ' ਵਿੱਚ ਇਸ ਤਰ੍ਹਾਂ ਲਿਖਿਆ ਹੈ:

*ਬਿਫਰੇ ਸ਼ੇਰਾਂ ਵੱਲ ਤੱਕ ਕੇ ਕਿਹਾ ਗੋਬਿੰਦ,*
*ਇਹ ਚਮਕੌਰ ਹੈ ਰਣ ਭਖਾਉਣ ਦੀ ਥਾਂ।*
*ਆਹੂ ਲਾਹ ਕੇ ਮੁਗਲ ਚੁਗੱਤਿਆਂ ਦੇ,*
*ਨਾਲ ਖ਼ੂਨ ਦੇ ਮਹਿੰਦੀਆਂ ਲਾਉਣ ਦੀ ਥਾਂ।*
*ਰੱਤ ਪੀਣੀਆਂ ਬਿਜਲੀਆਂ ਹੱਥ ਤੋਲੋ,*
*ਦੱਸ ਲੱਖ ਗੁਲਾਮ ਲਿਤਾੜ ਸੁਟੋ।*
*ਸਿੰਘੋ ਸੂਰਿਓ! ਉਠੋ ਤੂਫਾਨ ਬਣਕੇ,*
*ਮੁਗਲ ਰਾਜ ਨੂੰ ਜੜੋਂ ਉਖਾੜ ਸੁਟੋ।*
*ਤੁਹਾਡੇ ਹੱਥ ਵਿੱਚ ਪੱਤ ਅੱਜ ਖ਼ਾਲਸੇ ਦੀ,*
*ਅੰਗ ਖ਼ਾਲਸੇ ਦਾ ਤੁਸਾਂ ਪਾਲਣਾ ਹੈ।*
*ਭਾਵੇਂ ਚਾਲੀ ਹੋ, ਐਪਰ ਨਿਡਰ ਹੋ ਕੇ,*
*ਤੁਸਾਂ ਤੇਗ ਦਾ ਜੌਹਰ ਦਿਖਾਲਣਾ ਹੈ।*

ਅੱਗੋ ਸਿੰਘਾਂ ਨੇ ਵੀ ਜੁਆਬ ਵਿੱਚ ਕਿਹਾ, ਸਤਿਗੁਰੂ ਜੀਉ!

*ਟਿੱਡੀ ਦਲ ਵੱਲ ਤੱਕ ਕੇ ਸਿੰਘ ਗਰਜੇ,*
*ਅਸੀਂ ਖ਼ਾਲਸੇ ਹਾਂ, ਮਰਨਾ ਜਾਣਦੇ ਹਾਂ।*
*ਸਵਾ ਲੱਖ ਨਾਲ ਇੱਕ-ਇੱਕ ਭਿੜ ਜਾਈਏ,*
*ਲਾੜੀ ਮੌਤ ਨੂੰ ਵਰਨਾ ਜਾਣਦੇ ਹਾਂ।*
*ਕਲਗੀ ਵਾਲਿਆਂ ਤੇਰੀ ਆਸੀਸ ਲੈ ਕੇ,*
*ਅਸੀਂ ਵਾਂਗ ਹਿਮਾਲਿਆ ਦੇ ਡੱਟ ਜਾਂ ਗੇ।*
*ਅਸਾਂ ਪੰਥ ਗੁਲਾਮ ਨਹੀਂ ਹੋਣ ਦੇਣਾ,*
*ਭਾਵੇਂ ਕੱਟ ਦੇ, ਕੱਟ ਦੇ ਕੱਟ ਜਾਂ ਗੇ।*

ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਨੂੰ ਮੁਖਾਤਿਬ ਹੁੰਦੇ ਕਹਿਣ ਲੱਗੇ ਪਟਨਾ ਸਾਹਿਬ ਸਿੱਖੀ ਦਾ ਪੰਘੂੜਾ ਸੀ, ਜਿੱਥੇ ਖਾਲਸਾ ਖੇਡਿਆ ਹੈ, ਸ੍ਰੀ ਅਨੰਦਪੁਰ ਸਾਹਿਬ ਸਿੱਖੀ ਦਾ ਸਕੂਲ ਸੀ, ਜਿਥੇ ਖ਼ਾਲਸੇ ਨੇ ਗੁਰਮਤਿ ਦੀ ਵਿੱਦਿਆ ਗ੍ਰਹਿਣ ਕੀਤੀ ਹੈ ਅਤੇ ਅੱਜ ਇਹ ਚਮਕੌਰ ਦੀ ਕੱਚੀ ਗੜ੍ਹੀ ਮੇਰੇ ਖਾਲਸੇ ਦੀ ਯੂਨੀਵਰਸਿਟੀ ਹੈ, ਮੈਂ ਦੇਖਦਾ ਅੱਜ ਮੇਰਾ ਖਾਲਸਾ ਕਿੰਨੇ ਨੰਬਰ ਲੈ ਕੇ ਪਾਸ ਹੁੰਦਾ ਹੈ।

ਇੱਥੇ ਸੰਸਾਰ ਦਾ ਬੇਮਿਸਾਲ ਯੁੱਧ ਸ਼ੁਰੂ ਹੋਇਆ। ਇੱਕ ਪਾਸੇ ਕੱਚੀ ਗੜ੍ਹੀ ਅਤੇ ਭੁੱਖੇ ਭਾਣੇ ਗਿਣਤੀ ਦੇ ਸਿੰਘ ਦੂਜੇ ਪਾਸੇ ਲੱਖਾਂ ਦੀ ਫ਼ੌਜ ਦਾ ਲਾਓ ਲਸ਼ਕਰ। ਮੁਗਲਾਂ ਦੇ ਘੇਰਾ ਘੱਤਦਿਆਂ ਹੋਇਆ ਅਪੀਲ ਕੀਤੀ ਕਿ ਆਪਣੇ ਆਪ ਨੂੰ ਸਾਡੇ ਹਵਾਲੇ ਕਰ ਦਿੱਤਾ ਜਾਵੇ ਪਰ ਚਮਕੌਰ ਦੀ ਗੜ੍ਹੀ ਵਿੱਚੋਂ ਇੱਕੋ ਨਾਅਰਾ ਬੁਲੰਦ ਹੋਇਆ:

*ਗਗਨ ਦਮਾਮਾ ਬਾਜਿਓ ਪਰਿਓ ਨਿਸ਼ਾਨੇ ਘਾਉ॥*
*ਖੇਤ ਜੋ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਓ॥*

ਕਾਰਣ ਕੀ ਸੀ? ਕਾਰਨ ਇਹ ਸੀ ਕਿ ਸਤਿਗੁਰੂ ਜੀ ਯੋਗ ਅਗਵਾਈ ਕਰ ਰਹੇ ਸਨ। ਪਾਤਸ਼ਾਹ ਨੇ ਸਿੰਘਾਂ ਦੀ ਡਿਊਟੀਆਂ ਲਗਾ ਦਿੱਤੀਆਂ। 5-5 ਸਿੰਘਾਂ ਦਾ ਜੱਥਾ ਗੜ੍ਹੀ ਵਿੱਚੋਂ ਬਾਹਰ ਨਿਕਲਦਾ, ਭੁੱਖੇ ਸ਼ੇਰਾਂ ਦੀ ਤਰ੍ਹਾਂ ਮੁਗਲਾਂ ਉੱਪਰ ਝੱਪਟ ਕਰਦਾ ਅਤੇ ਦੁਸ਼ਮਣਾ ਦਾ ਸਫਾਇਆ ਕਰਦਾ ਹੋਇਆ ਸ਼ਹਾਦਤਾਂ ਦਾ ਜਾਮ ਆਪਣੇ ਬੁਲ੍ਹਾਂ ਨਾਲ ਲਗਾ ਕੇ ਸਦਾ ਲਈ ਅਮਰ ਹੋ ਜਾਂਦਾ। ਹੌਲੀ-ਹੌਲੀ ਗੜ੍ਹੀ ਵਿੱਚੋਂ ਸਿੰਘਾਂ ਦੀ ਗਿਣਤੀ ਘੱਟਦੀ ਗਈ। ਕੁੱਝ ਸਿੰਘਾਂ ਨੇ ਆ ਕੇ ਪਾਤਸ਼ਾਹ ਨੂੰ ਬੇਨਤੀ ਕੀਤੀ, ਸਤਿਗੁਰੂ ਜੀਓ! ਆਪ ਜੀ ਅਤੇ ਦੋਵੇਂ ਸਾਹਿਬਜ਼ਾਦੇ ਕਿਸੇ ਤਰ੍ਹਾਂ ਬੱਚ ਕੇ ਇੱਥੋਂ ਨਿਕਲ ਜਾਵੋ ਤਾਂ ਕਿ ਆਪ ਸੱਭ ਦੀ ਜਾਨ ਬਚ ਸਕੇ, ਪਰ ਦਸਮੇਸ਼ ਪਿਤਾ ਸਿੰਘਾਂ ਨੂੰ ਕਹਿਣ ਲੱਗੇ "ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਓ? ਤੁਸੀਂ ਸੱਭ ਮੇਰੇ ਸਾਹਿਬਜ਼ਾਦੇ ਹੋ।" ਇਹ ਸੁਣ ਕੇ ਸੱਭ ਸਿੰਘ ਚੁੱਪ ਕਰ ਗਏ।

ਸਿੰਘਾਂ ਦੀ ਗਿਣਤੀ ਘੱਟਦੀ ਦੇਖ ਕੇ ਅਤੇ ਚੜ੍ਹਦੀ ਕਲਾ ਵਿੱਚ ਸਿੰਘਾਂ ਵੱਲੋਂ ਸ਼ਹਾਦਤਾਂ ਪੀਣ ਦੇ ਦ੍ਰਿਸ਼ਾਂ ਨੂੰ ਦੇਖਕੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੇ ਆ ਕੇ ਪਾਤਸ਼ਾਹ ਕੋਲ ਬੇਨਤੀ ਕੀਤੀ, ਕਿ ਪਿਤਾ ਜੀ, ਮੈਨੂੰ ਵੀ ਆਗਿਆ ਦੇਵੋ, ਮੈਂ ਵੀ ਦੁਸ਼ਮਣ ਨਾਲ ਦੋ ਹੱਥ ਕਰਨੇ ਚਾਹੁੰਦਾ ਹਾਂ। ਉਸ ਸਮੇਂ ਆਪ ਜੀ ਦੀ ਉਮਰ 18 ਵਰ੍ਹਿਆਂ ਦੇ ਕਰੀਬ ਸੀ। ਤਾਂ ਸਤਿਗੁਰੂ ਜੀ ਨੇ ਆਪਣੇ ਹੱਥੀ ਆਪਣੇ ਪੁੱਤਰ ਨੂੰ ਲਾੜੀ ਮੌਤ ਵਿਆਹੁਣ ਲਈ ਮੈਦਾਨ-ਏ-ਜੰਗ ਵੱਲ ਤੋਰਿਆ। ਬਾਬਾ ਅਜੀਤ ਸਿੰਘ ਨੇ ਵੀ ਸਪੱਸ਼ਟ ਕਰ ਦਿੱਤਾ ਜੋ ਇੱਕ ਕਵੀ ਦੀ ਜ਼ੁਬਾਨੀ ਹੈ:

*ਨਾਮ ਕਾ ਅਜੀਤ ਹੂੰ, ਜੀਤਾ ਨਹੀਂ ਜਾਊਂਗਾ,*
*ਅਗਰ ਜੀਤਾ ਭੀ ਗਿਆ, ਤੋ ਜੀਤਾ ਨਹੀਂ ਆਊਂਗਾ।*

ਬਾਬਾ ਅਜੀਤ ਸਿੰਘ ਜੀ ਮੈਦਾਨੇ ਜੰਗ ਵਿੱਚ ਉਤਰਦਿਆਂ ਹੀ ਦੁਸ਼ਮਣ ਦੱਲ ਤੇ ਇਵੇਂ ਪਏ ਕੇ ਮੁਗਲ ਅੱਲਾ, ਅੱਲਾ ਪੁਕਾਰ ਉਠੇ। ਹਰ ਪਾਸੇ ਹਾਹਕਾਰ ਮੱਚ

ਗਈ। ਇਸੇ ਤਰ੍ਹਾਂ ਸੈਂਕੜੇ ਮੁਗਲਾਂ ਦਾ ਸਫਾਇਆ ਕਰਦਿਆਂ ਹੋਇਆ, ਮੇਰੇ ਚੋਜੀ ਪ੍ਰੀਤਮ ਦੀਆਂ ਅੱਖਾਂ ਸਾਹਵੇਂ ਸਤਿਗੁਰੂ ਜੀ ਦੇ ਵੱਡੇ ਫਰਜੰਦ ਸਾਹਿਬਜ਼ਾਦਾ ਅਜੀਤ ਸਿੰਘ ਜੀ ਸ਼ਹਾਦਤ ਦਾ ਜਾਮ ਪੀ ਗਏ। ਠੀਕ ਲਿਖਿਆ ਹੈ ਯੋਗੀ ਅੱਲਾ ਯਾ ਖਾਂ ਨੇ:

*ਸ਼ਾਬਾਸ਼ ਪਿਸਰ : ਖ਼ੂਬ ਦਲੇਰੀ ਸੇ ਲੜੇ ਹੋ ।*
*ਹਾਂ, ਕਿਉਂ ਨ ਹੋ, ਗੋਬਿੰਦ ਕੇ ਫਰਜ਼ੰਦ ਬੜੇ ਹੋ ।*

ਜਦ ਇਹ ਸ਼ਹਾਦਤ ਤੱਕੀ ਤਾਂ ਪਾਤਸ਼ਾਹ ਨੇ ਜੈਕਾਰਾ ਲਗਾ ਕੇ ਉਸ ਅਕਾਲ ਪੁਰਖ ਦਾ ਧੰਨਵਾਦ ਕੀਤਾ, ਮਿਰਜ਼ਾ ਮੁਹੰਮਦ ਅਬਦੁਲ ਗਨੀ ਲਿਖਦਾ ਹੈ:

*ਬੇਟੋਂ ਕੇ ਕਤਲ ਹੋਨੇ ਕੀ ਪਹੁੰਚੀ ਜੂੰ ਹੀ ਖ਼ਬਰ ।*
*ਸ਼ੁਕਰ ਅਕਾਲ ਕਾ ਕੀਆ ਤਬ ਉਠਾ ਕੇ ਸਰ।*
*ਔਰ ਅਰਜ਼ ਕੀ, ਕਿ ਬੰਦੇ ਪਰ ਕ੍ਰਿਪਾ ਕੀ ਕਰ ਨਜ਼ਰ।*
*ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੁਈ।*
*ਬੇਟੇ ਕੀ ਜਾਂ (ਜਾਨ), ਧਰਮ ਕੀ ਖ਼ਾਤਰ ਫਿਦਾ ਹੁਈ।*

ਜਦ ਬਾਬਾ ਜੁਝਾਰ ਸਿੰਘ ਨੇ ਵੱਡੇ ਵੀਰ ਦੀ ਸ਼ਹਾਦਤ ਅੱਖੀ ਡਿੱਠੀ ਤਾਂ ਆਪ ਜੀ ਨੇ ਵੀ ਆ ਕੇ ਪਿਤਾ ਗੋਬਿੰਦ ਸਿੰਘ ਨੂੰ ਅਰਜ਼ ਕੀਤੀ ਕਿ ਮੈਨੂੰ ਵੀ ਇਜ਼ਾਜ਼ਤ ਦੇਵੋ ਤਾਂ ਕਿ ਮੈਂ ਵੀ ਵੱਡੇ ਵੀਰ ਦੀ ਤਰ੍ਹਾਂ ਆਪਣਾ ਧਰਮ ਨਿਭਾ ਸਕਾਂ। ਪਾਤਸ਼ਾਹ ਨੇ ਕਿਹਾ ਮੈਨੂੰ ਕੋਈ ਇਨਕਾਰ ਨਹੀਂ ਹੈ, ਪਰ ਤੇਰੀ ਉਮਰ ਅਜੇ ਖੇਡਣ ਮੱਲ੍ਹਣ ਦੀ ਹੈ। ਤੇਰਾ ਜਿਸਮ/ਸਰੀਰ ਅਜੇ ਦੁਸ਼ਮਣਾਂ ਦੇ ਫੱਟ ਜ਼ਰਣ ਵਾਲਾ ਨਹੀਂ ਤਾਂ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ ਨੇ ਪਾਤਸ਼ਾਹ ਨੂੰ ਮੁਖਾਤਿਬ ਹੁੰਦਿਆਂ ਕਿਹਾ,

*ਲੜਨਾ ਨਹੀਂ ਆਤਾ ਮੁਝੇ, ਮਰਨਾ ਤੋ ਆਤਾ ਹੈ ।*
*ਖ਼ੁਦ ਬੜ੍ਹਾ ਕੇ ਗਲਾ ਤੇਗ ਪੇ, ਧਰਨਾ ਤੋ ਆਤਾ ਹੈ।*

ਤਾਂ ਪਾਤਸ਼ਾਹ ਨੇ ਵੱਡੇ ਪੁੱਤਰ ਦੀ ਤਰ੍ਹਾਂ ਛੋਟੇ ਸਾਹਿਬਜ਼ਾਦੇ ਨੂੰ ਵੀ ਹੱਥੀ ਤਿਆਰ ਕਰਕੇ ਮੌਤ ਵਿਆਹੁਣ ਲਈ ਵਿਦਾ ਕੀਤਾ ਅਤੇ ਆਪਣੇ ਲਖਤੇ ਜਿਗਰ ਨੂੰ ਮੈਦਾਨੇ-ਏ-ਜੰਗ ਵਿੱਚ ਤੋਰਦਿਆਂ ਕਿਹਾ ਜੋ ਬੜਾ ਸੋਹਣਾ ਲਿਖਿਆ ਹੈ:

*ਲੈ ਜਾਉ ਸਿਧਾਰੋ ਤੁਮਹੇ ਕਰਤਾਰ ਕਉ ਸੌਂਪਾ।*
*ਮਰ ਜਾਉ ਯਾ ਮਾਰੋ, ਤੁਮਹੇ ਕਰਤਾਰ ਕਉ ਸੌਂਪਾ।*
*ਰੱਬ ਕੋ ਨਾ ਬਿਸਾਰੋ ਤੁਮਹੇ ਕਰਤਾਰ ਕਉ ਸੌਂਪਾ।*
*ਸਿੱਖੀ ਕਉ ਉਭਾਰੋ, ਤੁਮਹੇ ਕਰਤਾਰ ਕਉ ਸੌਂਪਾ।*
*ਵਾਹਿਗੁਰੂ ਅਬ ਜੰਗ ਕੀ ਹਿੰਮਤ ਤੁਮ੍ਹੇ ਬਖਸ਼ੇ ।*
*ਪਿਆਸੇ ਹੋ ਜਾਤ, ਜਾਮਿ-ਸ਼ਹਾਦਤ ਤੁਮ੍ਹੇ ਬਖਸ਼ੇ ।*

ਅਤੇ ਤਮੰਨਾ ਜ਼ਾਹਰ ਕੀਤੀ:

*ਖਵਾਹਿਸ਼ ਹੈ ਤੁਮਹੇ ਤੇਗ਼ ਚਲਾਤੇ ਹੁਏ ਦੇਖੂੰ ।*
*ਹਮ ਆਂਖ ਸੇ ਬਰਛੀ ਤੁਮਹੇ ਖਾਤੇ ਹੁਏ ਦੇਖੂੰ।*

ਸਾਹਿਬਜ਼ਾਦਾ ਜੁਝਾਰ ਸਿੰਘ ਨੇ ਆਪਣੀ ਬੀਰਤਾ ਨਾਲ ਦੁਸ਼ਮਣਾਂ ਵਿੱਚ ਭਾਜੜ ਪਾ ਦਿੱਤੀ ਅਤੇ ਆਪ ਜੀ ਨੇ ਵੀ ਦੁਸ਼ਮਣ ਦਲ ਦਾ ਆਹੂ ਲਾਹੁੰਦਿਆਂ ਹੋਇਆ ਅੰਤ ਸ਼ਹੀਦੀ ਪ੍ਰਾਪਤ ਕੀਤੀ। ਬੜਾ ਵਧੀਆ ਲਿਖਿਆ ਹੈ ਯੋਗੀ ਅੱਲਾ ਯਾਰ ਖਾਂ ਨੇ:

*ਲਾਖੋਂ ਕੀ ਜਾਨ ਲੇ ਕੇ, ਦਲੇਰੋਂ ਨੇ ਜਾਨ ਦੀ,*
*ਸਤਿਗੁਰੂ ਗੋਬਿੰਦ ਕੇ, ਸ਼ੇਰੋਂ ਨੇ ਜਾਨ ਦੀ।*

ਇਸ ਤਰ੍ਹਾਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਫਰਜੰਦਾਂ ਨੇ ਚਮਕੌਰ ਦੀ ਧਰਤੀ ਉੱਪਰ ਆਪਣੀ ਸ਼ਹਾਦਤ ਦਿੱਤੀ ਅਤੇ ਛੋਟੇ ਸਾਹਿਬਜ਼ਾਦਿਆਂ ਨੇ ਸਰਹੰਦ ਦੀ ਧਰਤੀ ਤੇ ਆਪਣੇ ਆਪ ਨੂੰ ਨੀਹਾਂ ਵਿੱਚ ਚਿਣਵਾ ਕੇ ਸਿੱਖੀ ਦੀ ਨੀਂਹ ਹੋਰ ਮਜਬੂਤ ਕਰ ਦਿੱਤੀ। ਸ਼ਹੀਦੀ ਪ੍ਰਵਾਨ ਕਰ ਲਈ ਪਰ ਵਜੀਰ ਖਾਨ ਦੇ ਕਿਸੇ ਵੀ ਤਰ੍ਹਾਂ ਦੇ ਲਾਲਚ ਵਿੱਚ ਆ ਕੇ ਆਪਣਾ ਧਰਮ ਛੱਡਣਾ ਪ੍ਰਵਾਨ ਨਾ ਕੀਤਾ। ਇਹਨਾਂ ਨੂੰ ਦੋਹਾਂ ਸਾਕਿਆਂ ਨੂੰ 'ਸਾਕਾ ਚਮਕੌਰ' ਅਤੇ 'ਸਾਕਾ ਸਰਹੰਦ' ਦੇ ਨਾਮ ਨਾਲ ਜਾਣਿਆ ਜਾਂਦਾ ਹੈ ਤੇ ਹਰ ਸਾਲ ਦਸੰਬਰ ਦੇ ਉਸ ਕਹਿਰੀ ਹਫ਼ਤੇ ਨੂੰ ਯਾਦ ਕੀਤਾ ਜਾਂਦਾ ਹੈ।

*ਬਾ-ਕਾਮਲ ਦੀ ਲਿਖਤ ਹੈ ਜੋ ਕਿਸੇ ਕਵੀ ਨੇ ਕਲਮਬੰਦ ਕੀਤੀ ਹੈ:*

*ਤੇਗ ਜੀ ਦੇ ਪੋਤਰੇ ਤੇਗਾਂ ਚਲਾਂਦੇ ਚਲੇ ਗਏ,*
*ਮੌਤ ਸਾਹਵੇਂ ਜਿੰਦਗੀ ਦੇ ਗੀਤ ਗਾਂਦੇ ਚਲੇ ਗਏ ।*
*ਵੇਖਿਆ ਕਿ ਪਿਤਾ ਤੋਂ ਪੁੱਤ ਵੀ ਪੋਲੇ ਨਹੀਂ,*
*ਵੱਡਿਆਂ ਕੀ ਡੋਲਨਾ ਮਾਸੂਮ ਵੀ ਡੋਲੇ ਨਹੀਂ ।*
*ਮਾਂ ਗੁਜਰੀ ਬੱਚਿਆਂ ਦੇ ਨਾਲ ਰਲ ਕੇ ਗੁਜ਼ਰ ਗਈ,*
*ਜੋ ਵੀ ਆਈਆਂ ਮੁਸ਼ਕਲਾਂ ਉਸ ਸੀਸ ਝੱਲ ਕੇ ਗੁਜ਼ਰ ਗਈ।*
*ਉਦੋਂ ਅਨੋਕੈ ਆਸ਼ਕਾਂ ਵਿੱਚ, ਇਸ਼ਕ ਨੂੰ ਗਿਣਿਆ ਗਿਆ,*

*ਜਦ ਤੇਸੀਆਂ ਤੇ ਕਾਂਢੀਆਂ ਨਾਲ,*
*ਸਬਰ ਨੂੰ ਮਿਣਿਆ ਗਿਆ ।*

ਧੰਨ ਸੀ ਜੇਰਾ ਮੇਰੇ ਕਲਗੀਆਂ ਵਾਲੇ ਦਾ,. ਜਿਹਨਾਂ ਨੇ ਆਪਣੇ ਪੁੱਤਰਾਂ ਦੀ ਸ਼ਹਾਦਤ ਨੂੰ ਸਾਹਮਣੇ ਦੇਖ ਕੇ ਸਾਨੂੰ ਆਪਣੇ ਪੁੱਤਰਾਂ ਦਾ ਮਾਣ ਦਿੱਤਾ। ਬੜਾ ਸੁਹਣਾ ਲਿਖਦਾ ਹੈ ਇੱਕ ਕਵੀ

*ਦੋਂਹ ਨੇ ਧਰਤੀ ਚਮਕੌਰ ਦੀ ਰੰਗ ਦਿੱਤੀ,*
*ਦੋ ਸਰਹੰਦ ਦੀ ਧਰਤੀ ਸ਼ਿੰਗਾਰ ਗਏ ਨੇ।*

ਸ਼ਾਇਦ ਇਸੇ ਕਰਕੇ ਲ੍ਰਿਖਿਆ ਹੈ, ਯੋਗੀ ਅੱਲਾ ਯਾਰ ਖਾਂ ਨੇ

*ਬੱਸ ਏਕ ਹਿੰਦ ਮੇਂ ਹੀ ਤੀਰਥ ਹੈ ਯਾਤਰਾ ਕੇ ਲੀਏ ।*
*ਕਟਾਏ ਬਾਪ ਨੇ ਬੇਟੇ ਜਹਾਂ ਖ਼ੁਦਾ ਕੇ ਲੀਏ।*
*ਚਮਕ ਹੈ ਮਿਹਰ ਕੀ ਚਮਕੌਰ ! ਤੇਰੇ ਜ਼ੱਰਰੋਂ ਮੇਂ ।*
*ਯਹੀਂ ਸੇ ਬਨ ਕੇ ਸਿਤਾਰੇ ਗਏ 'ਸਮਾਂ ਕੇ ਲੀਏ ।*

ਵੱਡੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਸਿੱਖਾਂ ਨੇ ਇਕੱਠੇ ਹੋ ਕਰ ਕੇ ਗੁਰਮਤਾ ਕੀਤਾ ਕਿ ਦਸਮੇਸ਼ ਪਿਤਾ ਗੜੀ ਖਾਲੀ ਕਰ ਜਾਣ। ਪਾਤਸ਼ਾਹ ਨੇ ਬੇਨਤੀ ਪ੍ਰਵਾਨ ਕਰਦਿਆਂ ਰਾਤ ਸਮੇਂ ਦੁਸ਼ਮਣਾਂ ਨੂੰ ਲਲਕਾਰ ਕੇ ਗੜ੍ਹੀ ਵਿੱਚੋਂ ਨਿਕਲੇ ਨਾਲ ਭਾਈ ਦਇਆ ਸਿੰਘ ਜੀ ਦਾ ਜ਼ਿਕਰ ਆਉਂਦਾ ਹੈ। ਰਾਤ ਦੇ ਹਨੇਰੇ ਵਿੱਚ ਜਦ ਆਪ ਜੀ ਗੜੀ ਛੱਡ ਕੇ ਆਪਣੀ ਅਗਲੇ ਪੰਧ ਵੱਲ ਨੂੰ ਵੱਧ ਰਹੇ ਸਨ ਤਾਂ ਰਸਤੇ ਵਿੱਚ ਅਚਾਨਕ ਆਪ ਜੀ ਦੇ ਚਰਨਾਂ ਨੂੰ ਠੋਕਰ ਲੱਗੀ ਅਤੇ ਆਪ ਜੀ ਡਿੱਗਦੇ-ਡਿਗਦੇ ਸੰਭਲ ਗਏ ਅਤੇ ਅੱਗੇ ਨੂੰ ਹੋ ਤੁਰੇ ਨੇ। ਪਿੱਛੇ ਆ ਰਹੇ ਭਾਈ ਦਇਆ ਸਿੰਘ ਜੀ ਨੇ ਜਦ ਤੱਕਿਆ ਕਿ ਪਾਤਸ਼ਾਹ ਜੀ ਦੀ ਠੋਕਰ ਕਿਸ ਚੀਜ਼ ਨਾਲ ਲੱਗੀ ਹੈ ਤਾਂ ਅੱਖਾਂ ਵਿੱਚੋਂ ਛਮ-ਛਮ ਨੀਰ ਵਹਿ ਤੁਰਿਆ, ਤੱਕ ਕੇ ਦੰਗ ਰਹਿ ਗਏ, ਇਹ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਮ੍ਰਿਤਕ ਸਰੀਰ ਪਿਆ ਹੋਇਆ ਸੀ । ਆਪ ਜੀ ਨੇ ਆਪਣਾ ਕਮਰਕੱਸਾ ਖੋਲ੍ਹਿਆ ਅਤੇ ਉਸ ਮ੍ਰਿਤਕ ਸਰੀਰ ਨੂੰ ਢੱਕਣ ਲੱਗੇ ਕਿ ਮੇਰੇ ਚੋਜੀ ਪ੍ਰੀਤਮ ਦਸਮੇਸ਼ ਪਿਤਾ ਨੇ ਪਿੱਛੇ ਦੇਖ ਕੇ ਕਹਿਣ ਲੱਗੇ ਸਿੰਘ ਜੀ, ਆਹ ਕੀ ਕਰਨ ਲੱਗੇ ਜੇ? ਤਾਂ ਅੱਗੋ ਭਾਈ ਦਇਆ ਸਿੰਘ ਜੀ ਕਹਿਣ ਲੱਗੇ, ਪਾਤਸ਼ਾਹ ਇਹ ਬਾਬਾ ਅਜੀਤ ਸਿੰਘ ਜੀ ਦਾ ਮ੍ਰਿਤਕ ਸਰੀਰ ਤੱਕ ਕੇ ਮੇਰੇ ਕਦਮ ਰੁੱਕ ਗਏ ਨੇ, ਮੈਂ ਤਾਂ ਸਿਰਫ ਆਪਣਾ ਫਰਜ਼ ਅਦਾ ਕਰ ਰਿਹਾ ਹਾਂ, ਤਾਂ ਧੰਨ ਮੇਰੇ ਦਸਮੇਸ਼ ਪਿਤਾ ਕਹਿਣ ਲੱਗੇ, ਕਿਸੇ ਕਵੀ ਨੇ ਬੜੇ ਖੂਬਸੂਰਤ ਅੰਦਾਜ਼ ਵਿੱਚ ਉਸ ਸਮੇਂ ਨੂੰ ਕਲਪਿਤ ਰੂਪ ਵਿੱਚ ਇਉਂ ਲਿਖਿਆ ਹੈ:

*ਸੁਣ ਕੇ ਬਾਤ, ਗੁਰੂ ਜੀ ਬੋਲੇ!*
*ਕਹਿਣ ਲੱਗੇ, ਓ ਗੁਰਸਿੱਖਾ!*
*ਧਰਮ ਕੀ ਰਾਹ ਪੇ ਜੋ ਹੈਂ ਮਰਤੇ,*
*ਨਹੀਂ ਕਫ਼ਨ ਕਿਸਮਤ ਮੇਂ ਲਿਖਾ।*
*ਔਰ ਭੀ ਕਿਤਨੇ ਲਾਲ ਹੈਂ ਮੇਰੇ,*
*ਜਿਨਹੋਂ ਨੇ ਯਹਾਂ ਸ਼ਹੀਦੀ ਪਾਈ।*
*ਪੁਰਜਾ-ਪੁਰਜਾ ਕਟ ਮਰੇ,*
*ਪਰ ਦੁਸ਼ਮਣ ਕੋ ਨਾ ਪਿੱਠ ਦਿਖਲਾਈ।*
*ਫਿਰ ਏਕ ਕੇ ਸੰਗ ਪਿਆਰ ਜਤਾਨਾ,*
*ਯਹ ਕਹੀਂ ਕਾ ਇਨਸਾਫ ਨਹੀਂ ਹੈ।*
*ਬੇਟੇ-ਬੇਟੇ ਮੇਂ ਜੋ ਫ਼ਰਕ ਸਮਝੇ,*
*ਐਸਾ ਭੀ ਕੋਈ ਬਾਪ ਨਹੀਂ ਹੈ।*

ਗੱਲ ਕੀ ਸਾਨੂੰ ਸਾਰੇ ਪੰਥ ਨੂੰ ਆਪਣੇ ਪੁੱਤਰਾਂ ਵਾਲਾ ਮਾਣ ਦਿੱਤਾ, ਪਰ ਅੱਜ ਅਫਸੋਸ ਅਤਿ ਅਫਸੋਸ ਕਿ ਅੱਜ ਅਸੀਂ ਪਾਤਸ਼ਾਹ ਦੀਆਂ ਕੁਰਬਾਨੀਆਂ, ਸਿੱਖਿਆਵਾਂ, ਗੁਰਮਤਿ ਅਸੂਲਾਂ ਨੂੰ ਭੁੱਲ ਕੇ ਆਪ ਹੀ ਬੇਦਾਵਾ ਲਿਖ ਕੇ ਦੇ ਰਹੇ ਹਾਂ। ਅੱਜ ਆਪਣੇ ਅੰਦਰ ਝਾਤ ਮਾਰ ਕੇ ਆਪਾ ਪੜਚੋਲ ਕਰਨ ਦੀ ਲੋੜ ਹੈ ਕਿ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕੀ ਬਣਾਇਆ ਸੀ ਅਤੇ ਅਸੀਂ ਕੀ ਬਣ ਗਏ ਹਾਂ? ਸਾਡੇ ਵਾਸਤੇ ਗੁਰੂ ਜੀ ਨੇ ਆਪਣਾ ਸਾਰਾ ਪਰਵਾਰ ਕੁਰਬਾਨ ਕਰ ਦਿੱਤਾ ਪਰ ਧੰਨ ਓਏ ਸਿੱਖੋ! ਅੱਜ ਕੁੜੀ ਮਾਰਾਂ ਵਿੱਚ ਤੁਹਾਡੀ ਗਿਣਤੀ ਵੱਧ, ਸ਼ਰਾਬ ਪੀਣ ਵਾਲਿਆ ਵਿੱਚ ਤੁਹਾਡੀ ਗਿਣਤੀ ਵੱਧ, ਜਾਤਾਂ-ਪਾਤਾਂ ਵਿੱਚ ਫਸੇ ਤੁਸੀਂ, ਬ੍ਰਹਾਮਣੀ ਕਰਮਕਾਂਢਾਂ ਵਿੱਚ ਹੋਏ ਚੂਰ ਤੁਸੀਂ, ਤੇ ਮੇਰੇ ਨੌਜਵਾਨ ਵੀਰਾਂ/ਭੈਣਾਂ ਨੇ ਗੁਰੂ ਦੀ ਸਿੱਖਿਆ ਤਾਂ ਕੀ ਮੰਨਣੀ ਸੀ ਅੱਜ ਕੇਸ-ਦਾਹੜੀਆਂ ਕਟਵਾ ਕੇ ਉਸਦਾ ਬਖਸ਼ਿਆਂ ਰੂਪ ਵੀ ਨਹੀਂ ਰਹਿਣ ਦਿੱਤਾ। ਜਿਸ ਕੌਮ ਦੀਆਂ ਨੀਂਹਾਂ ਵਿੱਚ ਸਾਹਿਬਜ਼ਾਦਿਆਂ ਦਾ ਲਹੂ ਪਾਇਆ ਗਿਆ ਹੋਵੇ, ਉਸ ਕੌਮ ਨੂੰ ਤਾਂ ਆਪਣੇ ਇਤਿਹਾਸ ਦੇ ਜ਼ਰੂਰੀ ਸਬਕ ਨਹੀਂ ਭੁਲਣੇ ਚਾਹੀਦੇ । ਅੱਜ ਮੁੜ ਆਉ ਖਾਲਸਾ ਜੀਉ! ਆਪਣਾ

ਵਿਰਸਾ ਸੰਭਾਲੀਏ!! ਆਪਣਾ ਘਰ ਸੰਭਾਲੀਏ। ਗੁਰੂ ਸਾਹਿਬ ਦੀਆਂ ਕੁਰਬਾਨੀਆਂ ਦਾ ਸਹੀ ਮੁੱਲ ਸਾਬਤ-ਸੂਰਤ ਦਸਤਾਰ ਸਿਰੇ ਹੋ ਕੇ ਪਾਈਏ ਵੇਖੋ ਕਿੰਨਾ ਮਾਣ ਦਿੱਤਾ ਸੀ ਤੁਹਾਨੂੰ ਤੇ ਅਸੀਂ ਕੀ ਬਣੇ ਫਿਰਦੇ ਹਾਂ। ਆਉ ਸ਼ਹੀਦਾਂ ਦੀ ਉਸ ਪਵਿੱਤਰ ਧਰਤੀ ਨੂੰ ਨਤਮਸਤਕ ਹੋ ਕੇ ਆਪਣੇ ਸੁੱਤੇ ਹੋਏ ਜਮੀਰਾਂ ਅਤੇ ਅਣਖ ਨੂੰ ਜਗਾਈਏ ਕਿਤੇ ਇਹ ਵੀ ਇੱਕ ਮੇਲੇ ਦੀ ਤਰ੍ਹਾਂ ਹੀ ਨਾ ਲੰਘ ਜਾਵੇ:

ਜਾਗੇ ਅਣਖ ਚਮਕੌਰ ਨੂੰ ਵੇਖਦਿਆਂ ਹੀ, ਸੁੱਤਾ ਜਿੱਥੇ ਅਜੀਤ ਜੁਝਾਰ ਤੇਰਾ।

ਢੱਠੇ ਹੋਏ ਸੱਭ ਦਿਲ ਖਲੋ ਜਾਂਦੇ, ਚਿਣਿਆ ਕੰਧਾਂ ਵਿੱਚ ਵੇਖ ਪਰਵਾਰ ਤੇਰਾ।

(ਕਵੀ ਕੁੰਦਨ)

ਅੰਤ ਵਿੱਚ ਇਕ ਦਰਦੀ ਦਿਲ ਸ਼ਾਇਰ ਦੀਆਂ ਕੁੱਝ ਸਤਰਾਂ ਲਿਖ ਕੇ ਕਲਮ ਨੂੰ ਰੋਕਦਾ ਹਾਂ:

ਮੈਂ ਡੁਬਦੇ ਵੇਖਦਾਂ ਸੂਰਜ ਤੇ ਚੜ੍ਹਦੇ ਚੰਨ ਵੇਖਦਾ ਹਾਂ।
ਇੱਥੇ ਔਕੜਾਂ ਵਿੱਚ ਇਸ਼ਕ ਨੂੰ, ਆਨੰਦ ਵੇਖਦਾ ਹਾਂ।
ਜਿੱਥੇ ਫਲਸਫੇ ਤੇਰੇ ਮੁਕੰਮਲ ਰੂਪ ਪਾਇਆ ਏ,
ਕਿਤੇ ਚਮਕੌਰ ਵੇਖਦਾਂ ਤੇ ਕਿਤੇ ਸਰਹੰਦ ਵੇਖਦਾ ਹਾਂ।

www.ikwaksingh.com

## ਰਚਨਾਵਾਂ ਭੇਜਣ ਵੇਲੇ ਧਿਆਨ ਦਿਓ

ਵੇਖਣ ਵਿੱਚ ਆਇਆ ਹੈ ਕਿ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ, ਉਨ੍ਹਾਂ ਵਿੱਚ ਲਗਾਂ, ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦੀਆਂ ਹਨ। ਸੋ ਬੇਨਤੀ ਹੈ ਕਿ ਰਚਨਾਵਾਂ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗੁਰਬਾਣੀ ਦੇ ਸ਼ਬਦਾਂ ਦਾ ਉਚੇਚਾ ਖਿਆਲ ਰੱਖਿਆ ਜਾਵੇ। ਗੁਰਬਾਣੀ ਦੇ ਸ਼ਬਦ ਨਾਲ 'ਅੰਗ' ਜਰੂਰ ਲਿਖਿਆ ਜਾਵੇ।

ਸਫਾ 20 ਦਾ ਬਾਕੀ

ਫੈਸਲਾਕੁੰਨ ਯੁੱਧ ਹੋਇਆ। ਇਸ ਯੁੱਧ ਵਿੱਚ ਸਾਕਾ ਸਰਹਿੰਦ ਦਾ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖਾਂ ਮਾਰਿਆ ਗਿਆ ਅਤੇ ਮੈਦਾਨ ਸਿੱਖਾਂ ਦੇ ਹੱਥ ਆਇਆ। 14 ਮਈ, 1710 ਨੂੰ ਸਿੱਖ ਜੇਤੂਆਂ ਦੀ ਸ਼ਕਲ ਵਿੱਚ ਸਰਹਿੰਦ ਵਿੱਚ ਦਾਖਲ ਹੋਏ।

ਇਸ ਜਿੱਤ ਤੋਂ ਬਾਅਦ ਸਿੱਖਾਂ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ। ਇਸੇ ਚੜ੍ਹਤ ਦੌਰਾਨ ਬੰਦਾ ਬਹਾਦਰ ਨੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ। ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇੱਥੋਂ ਹੀ ਗੁਰੂ ਸਾਹਿਬਾਨ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ। ਇਸ ਤਰ੍ਹਾਂ ਇੱਕ 'ਬਚੂੰਗੜੀ' ਕੌਮ ਨੇ ਅਚਾਨਕ ਕੱਦ ਕੱਢਿਆ ਤੇ ਭਾਰਤ ਦੇ ਨਕਸ਼ੇ 'ਤੇ ਪਹਿਲੀ ਵੇਰ ਇੱਕ ਰਾਜਸੀ ਤਾਕਤ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ। ਜ਼ਾਹਿਰ ਹੈ, ਸਰਹਿੰਦ ਦੀ 'ਖੂਨੀ ਦੀਵਾਰ' ਸਿੱਖ ਰਾਜ ਦਾ ਨੀਂਹ-ਪੱਥਰ ਸਾਬਤ ਹੋਈ। ਗੱਲ ਨੂੰ ਸਮੇਟਦਿਆਂ, ਜ਼ਰਾ ਧਿਆਨ ਦੇਣਾ! ਇਹ ਸਾਕਾ ਸਰਹਿੰਦ ਦੇ ਤਿੱਖੇ ਪ੍ਰਤੀਕਰਮ ਵਜੋਂ ਹੀ ਸੰਭਵ ਹੋ ਸਕਿਆ ਕਿ ਸਿੱਖਾਂ ਨੇ ਸਦੀਆਂ ਦੀ ਗੁਲਾਮੀ ਤੋਂ ਬਾਅਦ ਮੁਗਲਾਂ 'ਤੇ ਜਿੱਤ ਪ੍ਰਾਪਤ ਕਰ ਕੇ ਗ਼ਜ਼ਨਵੀ, ਤੈਮੂਰ ਤੇ ਬਾਬਰ ਦੇ ਖਾਨਦਾਨਾਂ ਵਿਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ।

ਸੋ, ਸਾਕਾ ਸਰਹਿੰਦ ਸਾਡਾ ਗੌਰਵਮਈ ਵਿਰਸਾ ਹੈ। ਆਪਣੇ ਇਸ ਸ਼ਾਨਾਮੱਤੇ ਇਤਿਹਾਸ ਨੂੰ ਯਾਦ ਰੱਖਣਾ ਸਾਡਾ ਫ਼ਰਜ਼ ਬਣਦਾ ਹੈ। ਉਂਝ ਵੀ "ਤੁਹਾਡੇ ਅੰਗ-ਸੰਗ ਤੁਹਾਡੇ ਸ਼ਹੀਦ, ਤੁਹਾਥੋਂ ਕੋਈ ਆਸ ਰੱਖਦੇ ਹਨ" - ਪਾਸ਼।

ਦੇਸ਼ ਤੇ ਕੌਮ 'ਤੇ ਕੁਰਬਾਨ ਹੋਣ ਵਾਲੇ ਬਾਲ, ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਨ ਲਈ ਅੱਜ ਲੱਖਾਂ ਦੀ ਗਿਣਤੀ ਵਿੱਚ ਸੰਗਤਾਂ ਜੁੜੀਆਂ ਹਨ ਅਤੇ ਸ਼ਹਾਦਤ ਦੀ ਸਰ-ਜ਼ਮੀਨ ਫ਼ਤਹਿਗੜ੍ਹ ਸਾਹਿਬ ਦੀ ਲਹੂ-ਭਿੱਜੀ ਧਰਤੀ ਨੂੰ ਮਸਤਕ 'ਤੇ ਲਗਾ ਕੇ ਆਪਣੇ ਧੰਨ ਭਾਗ ਸਮਝਦੀਆਂ ਹਨ। ਆਓ! ਆਪਾਂ ਵੀ ਇਸ ਪਵਿੱਤਰ ਦਿਹਾੜੇ 'ਤੇ ਛੋਟੇ ਲੋਹ ਪੁਰਸ਼ ਸਾਹਿਬਜ਼ਾਦਿਆਂ ਨੂੰ ਸਦਾ ਆਪਣੇ ਹਿਰਦੇ ਵਿੱਚ ਵਸਾਈ ਰੱਖਣ ਦਾ ਪ੍ਰਣ ਲਈਏ। ਬੱਸ, ਇਹੋ ਇਨ੍ਹਾਂ ਨੰਨ੍ਹੇ ਸ਼ਹੀਦਾਂ ਨੂੰ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ।

92178-45812

# ਜ਼ਾਲਮ ਤਾਂ ਅਜੇ ਵੀ ਬਥੇਰੇ ਜਿਉਂਦੇ ਨੇ

*ਜਗਦੀਪ ਸਿੰਘ*

"ਕੀ ਗੱਲ ਐ ਬੇਬੇ....?ਅੱਜ ਫੇਰ ਦਾਲ.... ਕਿੰਨੇ ਦਿਨ ਹੋ ਗਏ... ਤੂੰ ਰੋਜ਼ ਦਾਲ ਈ ਬਣਾ ਲੈਨੀਂ ਐਂ..." ਪਿਛਲੇ ਕੁੱਝ ਦਿਨਾਂ ਤੋਂ ਘਰੇ ਰੋਜ਼ ਦਾਲ ਹੀ ਬਣ ਰਹੀ ਸੀ ਤੇ ਅੱਜ ਕੁੱਝ ਹੈਰਾਨ ਹੋ ਕੇ ਮਨਵੀਰ ਨੇ ਮਾਂ ਨੂੰ ਇਸ ਦਾ ਕਾਰਨ ਪੁਛਿਆ। ਪਰ ਮਾਂ ਕੁੱਝ ਨਾ ਬੋਲੀ। ਫਿਰ ਮਨਵੀਰ ਨੂੰ ਯਾਦ ਆਇਆ ਕਿ ਇਹ ਤਾਂ ਦਸੰਬਰ ਦੇ ਆਖ਼ਰੀ ਦਿਨ ਚਲ ਰਹੇ ਸਨ। ਰੋਟੀ ਖਾ ਕੇ ਜਦ ਮਨਵੀਰ ਰਸੋਈ ਵਿੱਚ ਭਾਂਡੇ ਰੱਖਣ ਗਿਆ ਤਾਂ ਉਸ ਨੇ ਸੁਣਿਆ ਕਿ ਮਾਤਾ ਬੜੇ ਵੈਰਾਗ ਵਿੱਚ ਕੁਝ ਗਾ ਰਹੀ ਸੀ।

***"ਘੋੜੀ ਤੇ ਚੜ੍ਹਿਆ ਮਾਤਾ ਸੁੰਦਰੀ ਦਾ ਜਾਇਆ,***
***ਪਿਤਾ ਏ ਜੀਹਦਾ ਹਿੰਦ ਦਾ ਪੀਰ ਨੀ।***
***ਖੱਬੇ ਮੋਢੇ ਉੱਤੇ ਸਜਦੀ ਕਮਾਨ ਏ,***
***ਸੱਜੇ ਮੋਢੇ 'ਤੇ ਭੱਥਾ ਤੀਰ ਨੀ।***
***ਸਗਨਾਂ ਦਾ ਬਾਣਾ ਤਕ ਕੇ ਕਹਿੰਦਾ,***
***ਜੁਝਾਰ ਸਿੰਘ ਫੱਬਦਾ ਏ ਕਿੰਨਾ ਯੋਧਾ ਵੀਰ ਨੀ... "***

ਮਨਵੀਰ ਨੇ ਵੇਖਿਆ ਕਿ ਜਿਵੇਂ-ਜਿਵੇਂ ਮਾਂ ਗਾ ਰਹੀ ਸੀ ਉਵੇਂ-ਉਵੇਂ ਹੀ ਉਹ ਆਪਣੀਆਂ ਅੱਖਾਂ ਵਿਚੋਂ ਲਗਾਤਾਰ ਹੰਝੂ ਵਹਾ ਰਹੀ ਸੀ। ਮਨਵੀਰ ਨੇ ਮਾਂ ਕੋਲ ਜਾ ਕੇ ਪੁਛਿਆ, "ਕੀ ਗੱਲ ਏ ਬੇਬੇ? ਕਿੰਨੇ ਸਾਲਾਂ ਤੋਂ ਮੈਂ ਵੇਖ ਰਿਹਾਂ .. ਕਿ ਜਦੋਂ ਦਸੰਬਰ ਦੇ ਆਹ ਦਿਨ ਆਉਂਦੇ ਨੇ ਤਾਂ ਘਰੇ ਹਮੇਸ਼ਾ ਸਾਦੀ ਰੋਟੀ ਬਣਦੀ ਹੈ ਤੇ ਤੂੰ ਇਨ੍ਹਾਂ ਦਿਨਾਂ ਵਿੱਚ ਰੋਂਦੀ ਰਹਿਨੀ ਐਂ... ਹੁਣ ਤਾਂ ਮੈਂ ਵੱਡਾ ਹੋ ਗਿਆ... ਮੈਨੂੰ ਵੀ ਦੱਸ... ਪਿਛਲੇ ਸਾਲ ਤੂੰ ਕਹਿੰਦੀ ਸੀ ਕਿ ਜਦੋਂ ਤੂੰ ਵੱਡਾ ਹੋ ਗਿਆ, ਫਿਰ ਦਸਾਂਗੀ, ਦੱਸ ਮਾਂ ਗੱਲ ਕੀ ਐ?"

ਮਨਵੀਰ ਨੇ ਮਾਂ ਨੂੰ ਉਸ ਦਾ ਪਿਛਲੇ ਸਾਲ ਕੀਤਾ ਵਾਅਦਾ ਯਾਦ ਕਰਵਾਇਆ। ਮਨਵੀਰ 13-14 ਸਾਲਾਂ ਦਾ ਬੜਾ ਸਿਆਣਾ ਮੁੰਡਾ ਸੀ। ਉਸ ਦੇ ਮਾਤਾ ਪਿਤਾ ਗੁਰਸਿੱਖ ਸਨ। ਉਸ ਦਾ ਪਿਤਾ ਤਾਂ ਚਾਹੁੰਦਾ ਸੀ ਕਿ ਮਨਵੀਰ ਨੂੰ ਵੀ ਅੰਮ੍ਰਿਤ ਛਕਾ ਦਿੱਤਾ ਜਾਵੇ, ਪਰ ਮਾਂ ਨੇ ਕਿਹਾ ਅਜੇ ਇਸ ਨੂੰ ਥੋੜਾ ਵੱਡਾ ਹੋ ਲੈਣ ਦਿਉ, ਫਿਰ ਛਕਾ ਲਵਾਂਗੇ।

ਮਨਵੀਰ ਦੀ ਮਾਂ ਦਾ ਸਾਰਾ ਪੇਕਾ ਪਰਵਾਰ ਗੁਰਮਤਿ ਦਾ ਧਾਰਨੀ ਸੀ। ਉਸ ਨੂੰ ਛੋਟ ਹੁੰਦੀ ਤੋਂ ਗੁਰਬਾਣੀ ਅਤੇ ਸਿੱਖ ਇਤਿਹਾਸ ਦੀ ਸਿਖਿਆ ਦਿਤੀ ਗਈ ਸੀ। ਮਨਵੀਰ ਦੇ ਨਾਨਾ ਜੀ ਬੜੀ ਸ਼ਰਧਾ ਭਾਵਨਾ ਵਾਲੇ ਗੁਰਸਿੱਖ ਸਨ। ਮਾਂ ਨੂੰ ਯਾਦ ਸੀ ਕਿ ਦਸੰਬਰ ਦੇ ਇਨ੍ਹਾਂ ਦਿਨ ਵਿੱਚ ਉਸ ਦੇ ਬਾਪੂ ਜੀ ਭੁੰਜੇ ਹੀ ਸੌਂਦੇ ਹੁੰਦੇ ਸਨ ਅਤੇ ਘਰੇ ਸਾਦਾ ਪ੍ਰਸ਼ਾਦਾ ਪਾਣੀ ਹੀ ਬਣਦਾ ਹੁੰਦਾ ਸੀ। ਉਹੀ ਪ੍ਰੰਪਰਾ ਮਨਵੀਰ ਦੀ ਮਾਂ ਨੇ ਆਪਣੇ ਸਹੁਰੇ ਘਰ ਵੀ ਜਾਰੀ ਰੱਖੀ ਹੋਈ ਸੀ।

ਦਸੰਬਰ ਦੇ ਇਨ੍ਹਾਂ ਕਹਿਰੀ ਦਿਨਾਂ ਦਾ ਇਤਿਹਾਸ ਉਸ ਨੇ ਅਜੇ ਮਨਵੀਰ ਨੂੰ ਨਹੀਂ ਸੀ ਸੁਣਾਇਆ ਕਿਉਂਕਿ ਉਹ ਹਰ ਛੋਟੀ ਤੋਂ ਛੋਟੀ ਘਟਨਾ ਨੂੰ ਦਿਲ 'ਤੇ ਲਾ ਲੈਂਦਾ ਸੀ ਤੇ ਇਹ ਘਟਨਾਵਾਂ ਤਾਂ ਐਸੀਆਂ ਸਨ ਕਿ ਕਿਸੇ ਪੱਥਰ ਦਿਲ ਨੂੰ ਵੀ ਮੋਮ ਵਾਂਗ ਪਿਘਲਾ ਦਿੰਦੀਆਂ ਸਨ। ਉਸ ਦੀ ਮਾਂ ਨੇ ਸੋਚ ਲਿਆ ਸੀ ਕਿ ਅੱਜ ਉਹ ਮਨਵੀਰ ਨੂੰ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦੇ ਸਾਕੇ ਜ਼ਰੂਰ ਸੁਣਾਏਗੀ। ਇਸ ਲਈ ਉਸ ਨੇ ਮਨਵੀਰ ਨੂੰ ਕੋਲ ਬਿਠਾ ਲਿਆ ਤੇ ਦਸਣਾ ਸ਼ੁਰੂ ਕੀਤਾ ਕਿ ਕਿਉਂ ਉਸ ਦੇ ਇਨ੍ਹਾਂ ਦਿਨਾਂ ਵਿੱਚ ਅੱਥਰੂ ਵਹਿੰਦੇ ਰਹਿੰਦੇ ਸਨ ਤੇ ਕਿਉਂ ਉਨ੍ਹਾਂ ਦੇ ਘਰ ਸਾਦਾ ਭੋਜਨ ਬਣਦਾ ਸੀ। ਸ਼ਹੀਦਾਂ ਦੀਆਂ ਇਹ ਗਾਥਾਵਾਂ ਸੁਣਦੇ ਹੋਏ ਮਾਂ ਦੇ ਨਾਲ-ਨਾਲ ਮਨਵੀਰ ਵੀ ਕਈ ਵਾਰੀ ਰੋਇਆ। ਅੰਤ ਜ਼ਾਲਮ ਹਾਕਮਾਂ ਦੇ ਜ਼ੁਲਮਾਂ, ਭਰੋਸੇਮੰਦਾਂ ਦੀਆਂ ਗੱਦਾਰੀਆਂ ਅਤੇ ਯੋਧਿਆਂ ਦੀ ਸੂਰਮਤਾਈ ਦਾ ਇਹ ਸਾਰਾ ਇਤਿਹਾਸ ਸੁਣ ਕੇ ਮਨਵੀਰ ਦੇ ਲੂ ਕੰਡੇ ਖੜੇ ਹੋ ਗਏ। ਉਸ ਦਾ ਦਿਲ ਬੜੇ ਜ਼ੋਰ ਨਾਲ ਧੜਕ ਰਿਹਾ ਸੀ। ਉਹ ਚੁੱਪ ਚਪੀਤੇ ਉੱਠ ਕੇ ਆਪਣੇ ਮੰਜੇ 'ਤੇ ਜਾ ਕੇ ਪੈ ਗਿਆ। ਅੱਜ ਉਸ ਨੇ ਆਪਣੀ ਮਾਂ ਨੂੰ ਇਹ ਵੀ ਨਹੀਂ ਕਿਹਾ "ਬੇਬੇ ਮੈਨੂੰ ਦੁੱਧ ਮੰਜੇ 'ਤੇ ਦੇਈਂ।"

ਪੈਂਦ ਵਲ ਪਈ ਰਜ਼ਾਈ ਖਿੱਚ ਕੇ ਉਸ ਨੇ ਉੱਤੇ ਲੈ ਲਈ ਤੇ ਸੌਣ ਦੀ ਕੋਸ਼ਿਸ਼ ਕਰਨ ਲੱਗਾ। ਪਰ ਨੀਂਦ?... ਨੀਂਦ ਅੱਜ ਉਸ ਨੂੰ ਏਨੀ ਛੇਤੀ ਨਹੀਂ ਆਉਣੀ ਸੀ।

ਗੰਗੂ ਬ੍ਰਾਹਮਣ, ਵਜ਼ੀਰ ਖਾਨ ਤੇ ਸੁੱਚਾ ਨੰਦ ਉਸ ਦੀਆਂ ਅੱਖਾਂ ਮੂਹਰੇ ਉੱਚੀ-ਉੱਚੀ ਹਸਦੇ ਫਿਰਦੇ ਸਨ। ਕਾਫੀ ਦੇਰ ਬਾਅਦ ਜਦੋਂ ਉਸ ਦੀ ਮਾੜੀ ਜਹੀ ਅੱਜ ਲੱਗੀ ਤਾਂ ਉਸ ਨੂੰ ਇਕ ਢੱਠੀ ਹੋਈ ਲਹੂ ਲੁਹਾਨ ਕੰਧ ਦਿਖਾਈ ਦਿਤੀ। ਉਸ ਦੀਆਂ ਖਿਲਰੀਆਂ ਇੱਟਾਂ ਉੱਤੇ ਲਹੂ ਨਾਲ ਲੱਥ-ਪੱਥ ਕੇਸਰੀ ਬਾਨਿਆਂ ਵਿੱਚ ਦੋਹਾਂ ਛੋਟੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਪਈਆਂ ਸਨ। ਫਿਰ ਉਸ ਨੂੰ ਢੰਡੋਰਾ ਸੁਣਾਈ ਦਿੱਤਾ, "ਸੁਣੋ ਸੁਣੋ ਸੁਣੋ ... ਸੂਬਾ ਏ ਸਰਹਿੰਦ ਨਵਾਬ ਵਜ਼ੀਰ ਖਾਨ ਦਾ ਹੁਕਮ ਹੈ ਕਿ ਸਰਹਿੰਦ ਦਾ ਕੋਈ ਵੀ ਵਾਸੀ ਹਕੂਮਤ ਦੇ ਬਾਗੀ ਗੋਬਿੰਦ ਸਿੰਘ ਦੇ ਇਨ੍ਹਾਂ ਕਾਫ਼ਰ ਬੱਚਿਆਂ ਦੀਆਂ ਲਾਸ਼ਾਂ ਨੂੰ ਹੱਥ ਨਹੀਂ ਲਗਾਏਗਾ। ਜੇ ਕਿਸੇ ਨੇ ਇਨ੍ਹਾਂ ਲਾਸ਼ਾਂ ਨਾਲ ਕੋਈ ਹਮਦਰਦੀ ਵਿਖਾਉਣ ਦੀ ਕੋਸ਼ਿਸ਼ ਕੀਤੀ ਤਾਂ ਉਸ ਦਾ ਘਾਣ-ਬੱਚਾ ਪੀੜ ਦਿਤਾ ਜਾਏਗਾ। ਡੁੱਗ. ਡੁੱਗ. ਡੁੱਗਗਗਗਗਗਗ।" ਡੁੱਗ-ਡੁੱਗ ਦੀ ਇਹ ਆਵਾਜ਼ ਸੁਣ ਕੇ ਮਨਵੀਰ ਤ੍ਰਭਕ ਕੇ ਉਠਿਆ। ਆਸੇ-ਪਾਸੇ ਦੇਖ ਕੇ ਉਸ ਨੂੰ ਪਤਾ ਲਗਿਆ ਕਿ ਇਹ ਤਾਂ ਸੁਪਨਾ ਸੀ। ਉਹ ਸੋਚਣ ਲੱਗਾ ਕਿ ਸਾਹਿਬਜ਼ਾਦਿਆਂ ਦੀਆਂ ਲਾਸ਼ਾਂ ਨਾਲ ਜ਼ਾਲਮਾਂ ਦਾ ਕੀ ਵੈਰ ਸੀ? ਕੋਈ ਏਨਾ ਜ਼ਾਲਮ ਕਿਵੇਂ ਹੋ ਸਕਦਾ ਹੈ? ਕੁੱਝ ਦੇਰ ਉਹ ਪਿਆ ਛੱਤ ਵੱਲ ਵੇਖਦਾ ਰਿਹਾ ਤੇ ਫਿਰ ਹੌਲੀ-ਹੌਲ ਉਸ ਦੀ ਅੱਖ ਲੱਗ ਗਈ।

ਐਤਕੀਂ ਉਸ ਨੂੰ ਇਕ ਹੋਰ ਨਜ਼ਾਰਾ ਦਿਖਾਈ ਦਿੱਤਾ। ਉਸ ਨੇ ਰਜ਼ਾਈ ਘੁੱਟ ਕੇ ਉੱਪਰ ਲੈ ਲਈ ਕਿਉਂਕਿ ਠੰਢੇ ਬੁਰਜ਼ ਉੱਤੇ ਵਗਦੀ ਠੱਢੀ ਯਖ਼ ਹਵਾ ਨਾਲ ਉਸ ਨੂੰ ਠੰਢ ਲਗਦੀ ਮਹਿਸੂਸ ਹੋਈ। ਪਰ ਉਸੇ ਬੁਰਜ 'ਤੇ ਬਿਨਾਂ ਕਿਸੇ ਖੇਸ, ਕੰਬਲ ਜਾਂ ਗਰਮ ਕਪੜਿਆਂ ਤੋਂ, ਦੋ ਮਾਸੂਮ ਇਕ ਬੁੱਢੀ ਮਾਂ ਦੀ ਗੋਦ ਵਿਚੋਂ ਨਿੱਘ ਲੈਣ ਦਾ ਯਤਨ ਕਰ ਰਹੇ ਸਨ ਤੇ ਨਾਲ ਹੀ ਪੁੱਛ ਰਹੇ ਸਨ:

**"ਦਾਦੀ ਸੇ ਬੋਲੇ ਅਪਨੇ ਸਿਪਾਹੀ ਕਿਧਰ ਗਏ,**<br>
**ਦਰਜਾ ਪੇ ਹਮੇਂ ਛੋੜ ਕੇ ਰਾਹੀ ਕਿਧਰ ਗਏ।**<br>
**ਤੜਪਾ ਕੇ ਹਾਇ ਸੂਰਤਿ ਮਾਹੀ ਕਿਧਰ ਗਏ,**<br>
**ਅੱਬਾ ਭਗਾ ਕੇ ਲਸ਼ਕਰ ਸ਼ਾਹੀ ਕਿਧਰ ਗਏ।"**

ਤੇ ਫਿਰ ਇਕਦਮ ਮਨਵੀਰ ਨੂੰ ਦਿਸਿਆ ਕਿ ਕੁੱਝ ਬਰਛਿਆਂ ਵਾਲੇ ਸਿਪਾਹੀ ਸਾਹਿਬਜ਼ਾਦਿਆਂ ਨੂੰ ਲੈਣ ਲਈ ਆਏ ਹਨ। ਜਦ ਸਾਹਿਬਜ਼ਾਦੇ ਤੁਰਨ ਲੱਗੇ ਤਾਂ ਦਾਦੀ ਬੋਲੀ:

**"ਜਾਨੇ ਸੇ ਪਹਿਲੇ ਆਉ ਗਲੇ ਸੇ ਲਗਾ ਤੋ ਲੂੰ,**<br>
**ਕੇਸੋਂ ਕੋ ਕੰਘੀ ਕਰੂੰ ਮੂੰਹ ਧੁਲਾ ਤੋ ਲੂੰ,**<br>
**ਪਿਆਰੇ ਸਰੋ ਪੇ ਨੰਨ੍ਹੀ ਸੀ ਕਲਗੀ ਸਜਾ ਤੋ ਲੂੰ,**<br>
**ਮਰਨੇ ਸੇ ਪਹਿਲੇ ਤੁਮ ਕੋ ਮੈਂ ਦੂਲਹਾ ਬਨਾ ਤੋ ਲੂੰ।"**

ਦਾਦੀ ਮਾਂ ਬੋਲਦੀ ਹੋਈ ਨਾਲ ਨਾਲ ਅੱਖਾਂ ਵਿਚੋਂ ਹੰਝੂ ਬਹਾ ਰਹੀ ਸੀ,

**"ਬੇਟੇ ਸੇ ਪਹਿਲੇ ਬਿਛੜੀ ਥੀ,**<br>
**ਤੁਮ ਭੀ ਬਿਛੜ ਚਲੇ।**<br>
**ਬਿਗੜੇ ਹੂਏ ਨਸੀਬ,**<br>
**ਯੇ ਜ਼ਯਾਦਾ ਬਿਗੜ ਗਏ।**<br>
**ਬੇਰਹਿਮ ਦੁਸ਼ਮਨੋਂ ਕੇ ਤੁਮ,**<br>
**ਹਾਥੋਂ ਮੇ ਪੜ ਚਲੇ।**<br>
**ਜ਼ੰਜੀਰ ਗ਼ਮ ਮੇਂ ਮੁਝ ਕੋ ਯਹਾਂ ਪਰ ਜਕੜ ਚਲੇ।**<br>
**ਬਿਹਤਰ ਥਾ ਤੁਮ ਸੇ ਪਹਲੇ ਮੈਂ ਦੇਤੀ ਪ੍ਰਾਣ ਕੋ।**<br>
**ਦੁਖ ਸੇ ਤੁਮ੍ਹਾਰੇ ਦੁਖ ਹੈ ਬਹੁਤ ਮੇਰੀ ਜਾਨ ਕੋ।"**

ਏਨਾ ਸੁਣ ਕੇ ਸਹਿਬਜ਼ਾਦੇ ਬੋਲੇ:

"ਰੁਖ਼ਸਤ ਦੋ ਅਬ ਖ਼ੁਸ਼ੀ ਸੇ ਕਿ ਜਾਨੇਂ ਫਿਦਾ ਕਰੇਂ, ਦੁਨੀਆਂ ਸੇ ਜਬਰੋ ਜ਼ੋਰ ਕਾ ਹਮ ਖ਼ਾਤਮਾਂ ਕਰੇਂ। ਹਾਸਲ ਸਰੋਂ ਕੋ ਦੇ ਕੇ ਖ਼ੁਦਾ ਕੀ ਰਜ਼ਾ ਕਰੇਂ, ਨਾਮ ਅਪਨੇ ਆਪ ਦਾਦੇ ਕਾ ਮਰ ਕਰ ਬੜਾ ਕਰੇਂ।" ਤੇ ਫਿਰ ਹੌਲੀ-ਹੌਲੀ ਕੰਧ ਚਿਣੀ ਜਾਣ ਲੱਗੀ। ਸੂਬਾ ਬੋਲਿਆ, "ਡਰੋ ਬੱਚਿਓ... ਮੇਰੇ ਕਹਿਰ ਤੋਂ ਡਰੋ... ਅਜੇ ਵੀ ਮੰਨ ਜਾਓ, ਇਸਲਾਮ ਕਬੂਲ ਕਰ ਲਓ.. ਨਹੀਂ ਤਾਂ ਮੈਂ ਤੁਹਾਨੂੰ ਇਸ ਤਰ੍ਹਾਂ ਤੜਪਾ-ਤੜਪਾ ਕੇ ਮਾਰਾਂਗਾ ਜਿਸ ਬਾਰੇ ਤੁਸੀ ਸੁਪਨੇ ਵਿੱਚ ਵੀ ਕਦੇ ਨਹੀਂ ਸੋਚਿਆ ਹੋਵੇਗਾ..." ਪਰ ਸਾਹਿਬਜ਼ਾਦੇ ਬੇਖੌਫ਼ ਬੋਲੇ:

"ਰੋਕਾ ਜੋ ਜ਼ੁਲਮ ਸੇ ਤੋਂ ਮੁਸਲਮਾਂ ਬਿਗੜ ਗਏ, ਬੁੱਤ ਕੋ ਬੁਰਾ ਕਹਾ ਤੋ ਯੇ ਹਿੰਦੂ ਬਿਟਰ ਗਏ। ਤੇਗਾ ਨਿਕਾਲਾ ਹਮਨੇ ਤੋਂ ਸਭ ਜੋਸ਼ ਝੜ ਏ, ਚਿੜੀਓ ਸੇ ਬਾਜ਼ ਰਨ ਮੇਂ ਸ਼ਰਮ ਸੇ ਗੜ ਗਏ। ਫ਼ੌਜੋਂ ਪੇ ਨਾਜ਼ ਇਨ੍ਹੇਂ, ਉਨ੍ਹੇ. ਦੇਵੀ ਕਾ ਮਾਨ ਹੈ, ਆਸ਼ਕ ਹੈ ਹਮ ਖ਼ੁਦਾ ਕੇ, ਹਥੇਲ ਪੇ ਜਾਨ ਹੈ।" ਸੂਬੇ ਦੇ ਮੂੰਹ 'ਤੇ ਤਰੇਲੀਆਂ ਆ ਗਈਆਂ। ਉਹ ਸੋਚਣ ਲੱਗਾ, "ਯਾ ਖ਼ੁਦਾ! ਕਿਸ ਮਿੱਟੀ ਦੇ ਬਣੇ ਹੋਏ ਨੇ ਇਹ ਲੋਕ। ਏਨੀ ਛੋਟੀ ਉਮਰ ਤੇ ਏਡਾ ਵੱਡਾ ਸਿਰੜ!" .

ਫਿਰ ਮਨਵੀਰ ਨੂੰ ਦਿੱਸਿਆ ਕਿ ਜਦ ਕੰਧ ਕੱਢਣ ਵਾਲਾ ਮਿਸਤਰੀ ਤੇਸੇ ਨਾਲ ਇੱਟਾਂ ਤੋੜਨ ਲੱਗਾ ਤਾਂ ਇਕ ਆਵਾਜ਼ ਫਿਰ ਆਈ,

"ਬੋਲੇ ਨੀਹਾਂ 'ਚੋਂ ਗੁਰੂ ਦੇ ਲਾਲ ਬੋਲੇ,
ਸਾਡੇ ਲਹੂ ਨੂੰ ਏਥੇ ਨਚੋੜ ਕੇ ਲਾ।
ਇੱਟਾਂ ਲਾ ਰਿਹੈਂ ਕਿ ਤੂੰ ਰੋ ਰਿਹੈਂ,
ਇੱਟ ਮਨ ਦੀ ਅਵਸਥਾ ਨੂੰ ਮੋੜ ਕੇ ਲਾ।
ਇੱਟ ਤੋੜ ਨਾ, ਗੋਡੇ ਨੂੰ ਤੋੜ ਦੇ ਤੂੰ ,
ਸਿੱਖੀ ਮਹਿਲ ਨੂੰ ਇੱਟ ਨਾ ਤੋੜ ਕੇ ਲਾ।
ਇਹ ਹਿਲਾਇਆਂ ਨਾ ਹਿੱਲ ਸਕੇ ਕਿਸੇ ਕੋਲੋਂ,
ਓ ਠੋਕ ਕੇ ਲਾ, ਇੱਟਾਂ ਜੋੜ-ਜੋੜ ਕੇ ਲਾ।

ਮਨਵੀਰ ਦੇ ਸਾਹ ਤੇਜ਼-ਤੇਜ਼ ਚਲ ਰਹੇ ਸਨ। ਉਸ ਨੇ ਤੱਕਿਆ ਕਿ ਸਾਹਿਬਜ਼ਾਦਿਆਂ ਦੀਆਂ ਅਰਥੀਆਂ ਨੂੰ ਮੋਢਾ ਦੇਣ ਵਾਲਾ ਸਾਰੀ ਸਰਹਿੰਦ ਵਿਚੋਂ ਕੋਈ ਨਹੀਂ ਸੀ ਬਹੁੜਿਆ ਤੇ ਜੇ ਕਿਸੇ ਨੇ ਹਿੰਮਤ ਕੀਤੀ ਤਾਂ ਉਸ ਦਾ ਘਾਣ ਬੱਚਾ....

ਫਿਰ ਮਨਵੀਰ ਨੂੰ ਇਕ ਕੱਚੀ ਗੜ੍ਹੀ ਦਿਖਾਈ ਦਿੱਤੀ। ਇਹ ਚਮਕੌਰ ਦੀ ਗੜ੍ਹੀ ਸੀ। ਉਸ ਨੂੰ ਇੰਜ ਪ੍ਰਤੀਤ ਹੋਇਆ ਜਿਵੇਂ ਗੜ੍ਹੀ ਵਿਚੋਂ ਘੋੜੀ ਗਾਉਣ ਦੀਆਂ ਆਵਾਜ਼ਾਂ ਆ ਰਹੀਆਂ ਹੋਣ। ਇਹ ਉਹੀ ਘੋੜੀ ਸੀ ਜੋ ਉਸ ਦੀ ਮਾਂ ਗਾਉਂਦੀ ਹੁੰਦੀ ਹੈ,

"ਰੂਪ ਲਾੜੇ ਦਾ ਏਦਾਂ ਚਮਕਾ ਪਿਆ ਮਾਰਦਾ,
ਧੁੱਪ ਵਿੱਚ ਜਿਵੇਂ ਸ਼ਮਸ਼ੀਰ ਨੀ।
ਬਣ ਕੇ ਸਰਬਾਹਲੇ ਬਹਿੰਦੇ ਘੋੜੀ ਦੀ ਪਿੱਠ 'ਤੇ,
ਹੁੰਦੇ ਜੇ ਦੋਵੇਂ ਨਿੱਕੇ ਵੀਰ ਨੀ।
ਕੈਸਾ ਵਿਆਹ ਕੈਸਾ ਜੰਞ ਦਾ ਢੁਕਾਅ,
ਲਾੜੇ ਦੀ ਕੇਹੀ ਤਕਦੀਰ ਨੀ।
ਮਿਲਣੀ ਦੇ ਵੇਲੇ ਹੋਸਨ ਆਤਿਸ਼ਬਾਜ਼ੀਆਂ,
ਬੈਠੇ ਨੇ ਸਹੁਰੇ ਤੋਪਾਂ ਬੀੜ ਨੀ।
ਮੌਤ ਲਾੜੀ ਨੂੰ ਪਰਨਾਵਣ ਚਲਿਆ,
ਮੇਰਾ ਅਜੀਤ ਸਿੰਘ ਵੀਰ ਨੀ।"

ਗੁਰੂ ਮਹਾਰਾਜ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਜੰਗ ਵਿੱਚ ਬੀਰਤਾ ਨਾਲ ਜੂਝਦੇ ਹੋਏ ਵੇਖ ਕੇ ਆਵਾਜ਼ ਲਗਾ ਕੇ ਕਿਹਾ,

"ਸ਼ਾਬਾਸ਼ ਪਿਸਰ! ਖ਼ੂਬ ਦਲੇਰੀ ਸੇ ਲੜੇ ਹੋ, ਹਾਂ ਕਿਉਂ ਨ ਹੋ ਗੋਬਿੰਦ ਕੇ ਫ਼ਰਜ਼ੰਦ ਬੜੇ ਹੋ।"

ਵੱਡੇ ਵੀਰ ਅਜੀਤ ਸਿੰਘ ਦੀ ਪਿੱਠ 'ਤੇ ਹੋਇਆ ਵਾਰ ਦੇਖ ਕੇ ਛੋਟਾ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਸਤਿਗੁਰੂ ਅੱਗੇ ਆਣ ਖੜਾ ਹੋਇਆ ਤੇ ਹੱਥ ਬੰਨ੍ਹ ਕੇ ਕਹਿਣ ਲੱਗਾ,

"ਭਾਈ ਸੇ ਬਿਛੜ ਕਰ ਹਮੇਂ ਜੀਨਾ ਨਹੀਂ ਭਾਤਾ, ਸੋਨਾ ਨਹੀਂ, ਖਾਨਾ ਨਹੀਂ, ਪੀਨਾ ਨਹੀਂ ਭਾਤਾ।" ਇਸ ਤੋਂ ਪਹਿਲਾਂ ਕਿ ਪਾਤਸ਼ਾਹ ਕੁੱਝ ਕਹਿੰਦੇ, ਬਾਬਾ ਜੁਝਾਰ ਸਿੰਘ ਮੁੜ ਬੋਲੇ, "ਪਾਤਸ਼ਾਹ, ਮੈਂ ਦਾਦੇ ਪੜਦਾਦੇ ਦੀ ਪੱਗ ਨੂੰ ਦਾਗ਼ ਨਹੀਂ ਲੱਗਣ ਦਿਆਂਗਾ।"

ਮਨਵੀਰ ਨੂੰ ਫਿਰ ਇਕ ਆਵਾਜ਼ ਸੁਣਾਈ ਦਿੱਤੀ:

"ਨੇਜ਼ੇ ਤੀਰਾਂ ਤਲਵਾਰਾਂ ਮੂਹਰੇ ਜਾਣ ਨੂੰ, ਮੇਰਾ ਮਨ ਹੈ ਉਤਾਵਲਾ।

ਛੇਤੀ ਤੋਰੋ ਮੈਨੂੰ ਜੰਗ ਦੇ ਮੈਦਾਨ ਨੂੰ, ਮੇਰਾ ਮਨ ਉਤਾਵਲਾ।"

ਗੜ੍ਹੀ ਵਿੱਚ ਪਾਤਸ਼ਾਹ ਜੁਝਾਰ ਸਿੰਘ ਨੂੰ ਮੋਢਿਆਂ ਤੋ ਫੜ ਕੇ ਕਹਿ ਰਹੇ ਹਨ,

"ਮਾਸੂਮ ਹੋ, ਮਜ਼ਲੂਮ ਹੋ, ਦੁਨੀਆਂ ਸੇ ਭਲੇ ਹੋ, ਲਖ਼ਤੇ ਦਿਲ ਗੋਬਿੰਦ ਹੋ, ਨਾਜ਼ੋਂ ਸੇ ਪਲੇ ਹੋ, ਦੁਨੀਆਂ ਹੂਈ ਅੰਧਰ, ਜਬ ਆਖੋਂ ਸੇ ਟਲੇ ਹੋ, ਘਰ ਬਾਰ ਲੁਟਾ ਬਾਪ ਕਟਾ ਅਬ ਤੁਮ ਭੀ ਚਲੇ ਹੋ, ਸਾਹਿਬਜ਼ਾਦਾ ਜੁਝਾਰ ਸਿੰਘ ਨੇ ਸੋਚਿਆ ਕਿ ਕਿਤੇ ਪਾਤਸ਼ਾਹ ਮੈਨੂੰ ਛੋਟਾ ਜਾਣ ਕੇ ਜੰਗ ਵਿੱਚ ਜਾਣ ਤੋਂ ਮਨ੍ਹਾ ਨਾ ਕਰ ਦੇਣ ਤੇ ਉਹ ਬੋਲੇ, ਲੜਨਾ

ਨਹੀਂ ਆਤਾ, ਮੁਝੇ  ਮਰਨਾ ਤੋ ਹੈ ਆਤਾ, ਖ਼ੁਦ ਬੜ੍ਹ ਕੇ, ਗਲਾ ਤੇਗ਼ ਪਰ ਧਰਨਾ ਤੋ ਹੈ ਆਤਾ। ਗੁਰੂ ਮਹਾਰਾਜ ਸਾਹਿਬਜ਼ਾਦੇ ਦੀ ਇਹ ਗੱਲ ਸੁਣ ਕੇ ਕੁੱਝ ਮੁਸਕੁਰਾਏ ਤੇ ਕਹਿਣ ਲੱਗੇ,

"ਰੋਕਨੇ ਸੇ ਕਭੀ ਸ਼ੇਰ ਕਾ ਬੱਚਾ ਭੀ ਰੁਕਾ ਹੈ। ਝੂਠੇ ਤੋ ਰੁਕੇ, ਕਯਾ ਕੋਈ ਸੱਚਾ ਪੀ ਰੁਕਾ ਹੈ।" ਪਾਤਸ਼ਾਹ ਨੇ ਆਪਣੇ ਹੱਥੀਂ ਸਾਹਿਬਜ਼ਾਦੇ ਨੂੰ ਤਿਆਰ ਕੀਤਾ।

"ਰੋਕਾ ਨਹੀਂ ਆਗ਼ਾਜ਼ ਸੇ ਬੋਲੇ ਗੁਰੂ ਗੋਬਿੰਦ, ਉਸ ਨੰਨ੍ਹੇ ਜਾਬਾਜ਼ ਸੇ ਬੋਲੇ ਗੁਰੂ ਗੋਬਿੰਦ। ਲੋ ਆਓ ਤਨਿ ਪਾਕ ਪੇ ਹਥਿਆਰ ਸਜਾ ਦੇ, ਛੋਟੀ ਸੀ ਕਮਾਂ, ਨੰਨ੍ਹੀ ਸੀ ਤਲਵਾਰ ਸਜਾ ਦੇਂ।" ਸਾਹਿਬਜ਼ਾਦਾ ਜੁਝਾਰ ਸਿੰਘ ਜਦੋਂ ਪਾਤਸ਼ਾਹ ਤੋਂ ਆਗਿਆ ਲੈ ਕੇ ਤੁਰਨ ਲੱਗੇ ਤਾਂ ਮਹਾਰਾਜ ਨੇ ਆਵਾਜ਼ ਦੇ ਕੇ ਫਿਰ ਕਿਹਾ,

"ਬੇਟਾ ਤੁਮ ਹੀ ਹੋ ਪੰਥ ਕੇ ਬੇੜੇ ਕੇ ਖਿਵਈਆ। ਸਰ ਭੇਂਟ ਕਰੋ ਤਾਂਕਿ ਚਲੇ ਧਰਮ ਕੀ ਨਈਆ। ਲੇ ਦੇ ਕੇ ਤੁਮ ਹੀ ਬਚੇ ਥੇ, ਮੇਰੇ ਗੁਲਸ਼ਨ ਕੇ ਬਕਈਆ। ਲੋ ਜਾਉ ਕਿ ਰਾਹ ਤਕਤੇ ਹੈਂ, ਸਭ ਖ਼ਲਉ ਮੋਂ ਭਈਆ।" ਬਾਬਾ ਜੁਝਾਰ ਸਿੰਘ ਨੇ ਜੰਗ ਵਿੱਚ ਐਸੇ ਜੌਹਰ ਦਿਖਾਏ ਕਿ ਦੁਸ਼ਮਣਾਂ ਨੂੰ ਭਾਜੜਾਂ ਪੈ ਗਈਆਂ। ਉਸ ਦੀ ਤੇਗ ਨੇ ਜ਼ਾਲਮਾਂ ਦੇ ਆਹੂ ਲਾਹ ਦਿੱਤੇ ,

"ਦਸ ਬੀਸ ਕੋ ਜ਼ਖ਼ਮੀ ਕੀਆ ਦਸ ਬੀਸ ਕੋ ਮਾਰਾ,
ਇਕ ਹਮਲੇ ਮੇਂ ਇਸ ਏਕ ਨੇ ਇੱਕੀਸ ਕੋ ਮਾਰਾ।
ਖ਼ੱਨਾਸ ਕੋ ਮਾਰਾ ਕਭੀ ਇਬਲੀਸ ਕੋ ਮਾਰਾ, ਗੁਲ ਮਚ ਗਯਾ ਇਕ ਤਿਫਲ ਨੇ ਚਾਲੀਸ ਕੋ ਮਾਰਾ।" ਏਨੇ ਨੂੰ ਇਕ ਤੀਰ ਸਾਹਿਬਜ਼ਾਦੇ ਦੇ ਸੀਨੇ ਵਿੱਚ ਲਗਿਆ।

ਮਨਵੀਰ ਦਾ ਹਉਕਾ ਨਿਕਲ ਗਿਆ। ਉਸ ਨੂੰ ਚਾਰੇ ਪਾਸੇ ਲਾਲ-ਲਾਲ ਹੀ ਨਜ਼ਰ ਆ ਰਿਹਾ ਸੀ। ਇਹ ਸਾਹਿਬਜ਼ਾਦਿਆਂ ਦਾ ਲਹੂ ਸੀ। ਇਕਦਮ ਕਈ ਠਹਾਕਿਆਂ ਦੀਆਂ ਆਵਾਜ਼ਾਂ ਆਈਆਂ। ਗੰਗੂ ਬ੍ਰਾਹਮਣ, ਵਜ਼ੀਰ ਖ਼ਾਨ, ਸੁੱਚਾ ਨੰਦ ਉੱਚੀ-ਉੱਚੀ ਹੱਸ ਰਹੇ ਸਨ।

ਉਧਰ ਗੜ੍ਹੀ ਵਿਚੋਂ ਇਕ ਇਲਾਹੀ ਆਵਾਜ਼ ਆ ਰਹੀ ਸੀ:

"ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥" ਕੋਈ ਗਾਉਂਦਾ ਪ੍ਰਤੀਤ ਹੋ ਰਿਹਾ ਸੀ,

"ਹੱਸ ਸ਼ਹੀਦੀ ਪਾ ਗਿਆ ਜਦ ਲਾਲ ਛੁਟੇਰਾ, ਅੱਖਾਂ ਸਾਹਵੇਂ ਹੋ ਗਿਆ ਉਹ ਬੇਰਾ ਬੇਰਾ। ਉਂਗਲੀ ਲਾ ਕੇ ਲੈ ਗਿਆ ਓਹਦਾ ਵੀਰ ਵਡੇਰਾ, ਹੱਥ ਬੰਨ੍ਹ ਬੋਲੇ ਸਤਿਗੁਰੂ, ਵਾਹ ਭਾਣਾ ਤੇਰਾ। ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇ ਰਾ॥" 'ਹੁਕਮ ਰਜ਼ਾਈ ਚਲਣਾ' ਜੋ ਕਰੇ ਚੰਗੇਰਾ।

ਵਾਹ ਵਾਹ ਗੋਬਿੰਦ ਸਿੰਘ ਧਨ ਤੇਰਾ ਜੇਰਾ, ਪੰਥ ਵਸੇ ਮੈਂ ਉੱਜੜਾਂ ਮਨਿ ਚਾਓ ਘਨੇਰਾ।"

ਇਹ ਸਾਰੀ ਰਾਤ ਮਨਵੀਰ ਦੀ ਇਸੇ ਤਰ੍ਹਾਂ ਲੰਘੀ। ਸਵੇਰੇ ਉਠਦੇ ਸਾਰ ਉਸ ਨੇ ਅਪਣੀ ਮਾਂ ਨੂੰ ਕਿਹਾ, "ਬੇਬੇ ਮੈਂ ਸਰਹਿੰਦ ਤੇ ਚਮਕੌਰ ਸਾਹਿਬ ਜਾਣੈ। ਦੱਸ ਕਦੋਂ ਜਾਵਾਂਗੇ?

ਉਸ ਦੀ ਮਾਂ ਨੂੰ ਪਤਾ ਸੀ ਕਿ ਉਹ ਜ਼ਰੂਰ ਜਾਣ ਦੀ ਜ਼ਿਦ ਕਰੇਗਾ, ਇਸ ਲਈ ਉਸ ਨੇ ਮਨਵੀਰ ਨੂੰ ਕਿਹਾ ਕਿ ਉਹ ਐਤਕੀਂ ਸ਼ਹੀਦੀ ਜੋੜ ਮੇਲੇ 'ਤੇ ਉਥੇ ਜਾ ਰਹੇ ਹਨ।

ਸਰਹਿੰਦ ਜਾਂਦੇ ਹੋਏ ਰਸਤੇ ਵਿੱਚ ਉਸ ਦੀ ਮਾਤਾ ਨੇ ਉਸ ਨੂੰ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਸੱਭ ਕੁੱਝ ਸੁਣਾ ਦਿਤਾ ਤੇ ਸਾਹਿਬਜ਼ਾਦਿਆਂ ਦੇ ਕਾਤਲਾਂ ਨੂੰ ਬਾਬਾ ਜੀ ਵਲੋਂ ਦਿਤੀਆਂ ਗਈਆਂ ਸਜ਼ਾਵਾਂ ਬਾਰੇ ਵੀ ਦਸਿਆ।

ਉਹ ਅਜੇ ਗੁਰਦੁਆਰੇ ਵਾਲੇ ਰਸਤੇ 'ਤੇ ਹੀ ਜਾ ਰਹੇ ਸਨ ਕਿ ਉਨ੍ਹਾਂ ਨੇ ਸ਼ਰਾਬ ਦੇ ਠੇ ਮੂਹਰੇ ਲੱਗੇ ਲੰਬੀ ਕਤਾਰ ਦਿਖਾਈ ਦਿਤੀ। ਇਕ ਮੁੰਡਾ, ਜਿਸ ਨੇ ਕੰਨਾਂ ਵਿੱਚ ਨੱਤੀਆਂ ਪਾਈਆਂ ਹੋਈਆਂ ਸਨ, ਉਨ੍ਹਾਂ ਕੋਲ ਦੀ ਲੰਘਿਆ ਤੇ ਜਾਂਦਾ ਹੋਇਆ ਪਾਨ ਦਾ ਥੁੱਕ ਸੁੱਟ ਗਿਆ। ਮਨਵੀਰ ਦਾ ਮਨ ਕੀਤਾ ਕਿ ਉਸ ਨੂੰ ਰੋਕ ਕੇ ਆਖੇ ਕਿ ਬਾਈ ਇਹ ਬਹੁਤ ਪਵਿੱਤਰ ਧਰਤੀ ਹੈ, ਇਸ ਧਰਤੀ 'ਤੇ ਸਾਹਿਬਜ਼ਾਦਿਆਂ ਦਾ ਲਹੂ ਡੁਲ੍ਹਿਆ ਹੈ ਤੇ ਤੈਨੂੰ ਸ਼ਰਮ ਨਹੀਂ ਆਉਂਦੀ ਇਥੇ ਥੁੱਕਦੇ ਨੂੰ...? ਅਜੇ ਉਹ ਸੋਚ ਹੀ ਰਿਹਾ ਸੀ ਕਿ ਗੁਰਦੁਵਾਰੇ ਦੇ ਸਪੀਕਰ ਵਿਚੋਂ ਕਿਸੇ ਢਾਡੀ ਦੀ ਆਵਾਜ਼ ਸੁਣਾਈ ਦਿਤੀ,

***"ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ,***
***ਚਾਰ ਮੂਏਂ ਤੋਂ ਕਯਾ ਹੂਆ ਜੀਵਤ ਕਈ ਹਜ਼ਾਰ।***

ਮਨਵੀਰ ਨੇ ਆਪਣੀ ਮਾਂ ਤੋਂ ਇਨ੍ਹਾਂ ਸਤਰਾਂ ਦੇ ਅਰਥ ਪੁੱਛੇ ਤੇ ਸੋਚਣ ਲੱਗਾ "ਕਿਨ ਪੁਤਰਨ" ਤੋਂ.... ? ਕਿੰਨ੍ਹਾਂ ਪੁੱਤਰਾਂ ਤੋਂ ਗੁਰੂ ਨੇ ਚਾਰ ਵਾਰੇ...? ਇਨ੍ਹਾਂ ਤੋਂ ਜਿਹੜੇ ਠੇਕੇ ਮੂਹਰੇ ਕਤਾਰ ਲੱਗਾਈ ਖੜੇ ਹਨ.... ਜਾਂ ਇਨ੍ਹਾਂ ਤੋਂ ਜਿਹੜੇ ਇਸ ਪਵਿੱਤਰ ਧਰਤੀ ਨੂੰ ਤਮਾਕੂ ਦੇ ਥੁੱਕ ਨਾਲ ਪਲੀਤ ਕਰ ਰਹੇ ਨੇ... ਜਾਂ ਫਿਰ ਉਨ੍ਹਾਂ ਤੋਂ ਜਿਹੜੇ ਮੇਲੇ ਵਿੱਚ ਤੁਰੀਆਂ ਜਾਂਦੀਆਂ ਕੁੜੀਆਂ ਦੀਆਂ ਪਿੱਠਾਂ 'ਤੇ ਚੂੰਢੀਆਂ ਵੱਢ ਰਹੇ ਨੇ? ਕਿਨ੍ਹਾਂ ਪੁੱਤਰਾਂ...?

ਉਸ ਨੂੰ ਇਨ੍ਹਾਂ ਬੇਜ਼ਮੀਰਿਆਂ ਤੇ ਅਕ੍ਰਿਤਘਣਾਂ 'ਤੇ ਬਹੁਤ ਖਿਝ ਚੜ੍ਹ ਰਹੀ ਸੀ। ਉਹ ਅਪਣੀ ਮਾਂ ਨੂੰ ਕਹਿਣ ਲੱਗਾ, "ਮਾਂ ਮੇਰਾ ਜੀਅ ਕਰਦੈ ਕਿ ਮੈਂ ਵੀ ਉਦੋਂ ਹੀ ਜੰਮਿਆ ਹੁੰਦਾ ਤੇ ਬਾਬਾ ਬੰਦਾ ਸਿੰਘ ਜੀ ਦੀ ਫ਼ੌਜ ਵਿੱਚ ਭਰੀ ਹੋ ਕੇ ਜ਼ਾਲਮਾਂ ਨੂੰ ਮਾਰਦਾ....।"

"ਜ਼ਾਲਮ ਤਾਂ ਅਜੇ ਵੀ ਬਥੇਰੇ ਜਿਉਂਦੇ ਨੇ ਪੁੱਤ... ਜ਼ਾਲਮ ਖ਼ੁਤਮ ਨਹੀਂ ਹੋਏ ਤੇ ਉਨ੍ਹਾਂ ਦੇ ਜ਼ੁਲਮ ਵੀ ਅਜੇ ਜਾਰੀ ਹਨ... ਬਸ ਲੋੜ ਤਾਂ ਉਨ੍ਹਾਂ ਨੂੰ ਪਛਾਣਨ ਦੀ ਹੈ।" ਮਨਵੀਰ ਦੇ ਬਾਪੂ ਜੀ ਅਜੇ ਬੋਲ ਹੀ ਰਹੇ ਸਨ ਕਿ ਉਨ੍ਹਾਂ ਕੋਲੋਂ ਬੜੀ ਤੇਜ਼ੀ ਨਾਲ ਕਈ ਹੂਟਰਾਂ ਵਾਲੀਆਂ ਗੱਡੀਆਂ ਲੰਘੀਆਂ।

ਸੱਚਮੁੱਚ ਮਨਵੀਰ ਨੂੰ ਇਨ੍ਹਾਂ ਗੱਡੀਆਂ ਵਿੱਚ ਬੈਠੇ ਲੋਕਾਂ ਦੀਆਂ ਸ਼ਕਲਾਂ ਔਰੰਗਜ਼ੇਬ ਤੇ ਵਜ਼ੀਰ ਖਾਨ ਨਾਲ ਮਿਲਦੀਆਂ ਲਗੀਆਂ। ਉਸ ਨੇ ਆਸੇ ਪਾਸੇ ਦੇਖਿਆ ਤਾਂ ਉਸ ਨੂੰ ਕਈ ਗੰਗੂ ਤੇ ਸੁੱਚਾ ਨੰਦ ਤੁਰੇ ਫਿਰਦੇ ਤੇ ਠਹਾਕੇ ਲਗਾਉਂਦੇ ਨਜ਼ਰ ਆਏ...। ਜਿਨ੍ਹਾਂ ਵਿਚੋਂ ਕੁੱਝ ਦੂਰ ਟੈਂਟ ਵਿੱਚ ਲੱਗੀ ਆਰਕੈਸਟਰਾ ਵਾਲੀ ਦੀਆਂ ਤਾਰੀਫਾਂ ਕਰ ਰਹੇ ਸਨ, ਕੁੱਝ ਭੰਗ ਦੇ ਪਕੌੜਿਆਂ ਦੀ ਸਿਫ਼ਤ ਤੇ ਕੁੱਝ ਬਸ ਰਾਜਨੀਤੀਵਾਨਾਂ ਦਾ 'ਜ਼ਿੰਦਾਬਾਦ-ਮੁਰਦਾਬਾਦ' ਕਰਨ ਲੱਗੇ ਹੋਏ ਸਨ। ਇਹ ਸਾਰੇ ਉਸ ਨੂੰ ਗੰਗੂ ਤੇ ਸੁੱਚਾ ਨੰਦ ਜਾਪੇ।

ਇਹ ਸੱਭ ਵੇਖ ਕੇ ਉਸ ਕਾਫੀ ਉਦਾਸ ਹੋ ਗਿਆ ਸੀ ਕਿ ਇੱਕਦਮ ਉਸ ਦੀ ਨਜ਼ਰ ਸਾਹਮਣੇ ਲੱਗੇ ਵੱਡੇ ਪੋਸਟਰ 'ਤੇ ਪਈ... ਜਿਸ ਵਿੱਚ ਯੋਧਾ ਹੱਥ ਵਿੱਚ ਤੀਰ ਲਈ ਖਲੋਤਾ ਸੀ ਤੇ ਉਸ ਦੇ ਨਾਲ ਕੁੱਝ ਹੋਰ ਯੋਧਿਆਂ ਦੀਆਂ ਤਸਵੀਰਾਂ ਸਨ। ਇਸੇ ਵੇਲੇ ਉਸ ਦੇ ਬਾਪੂ ਜੀ ਬੋਲ ਰਹੇ ਸਨ,

'ਚਿਹਾ ਸ਼ੁਦ ਕਿ ਚੂੰ ਬਚਗਾਂ ਚਾਰ ਕਿ, ਬਾਕੀ ਬੇਮਾ ਦਸਤ ਪੇਚੀਦਾ ਮਾਰ'।

98157-63313

**ਸਫ਼ਾ 40 ਦਾ ਬਾਕੀ**

ਸ਼ਾਮ ਵੇਲੇ ਡਾ. ਦਲਜੀਤ ਸਿੰਘ ਦੇ ਸਨਮਾਨ ਵਿੱਚ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਦਫ਼ਤਰ ਕਜ਼ਹੇੜੀ (ਚੰਡੀਗੜ੍ਹ) ਵਿਖੇ ਵੀ ਸਮਾਗਮ ਕੀਤਾ ਗਿਆ। ਇਸ ਮੌਕੇ ਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੋਸਾਇਟੀ (ਰਜਿ:), ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ, ਸਾਹਿਤ ਵਿਗਿਆਨ ਕੇਂਦਰ ਅਤੇ ਨੰਦ ਲਾਲ ਨੂਰਪੁਰੀ ਸਾਹਿਤ ਸਭਾ (ਰਜਿ:) ਨੇ ਡਾ. ਦਲਜੀਤ ਸਿੰਘ ਦਾ ਪੰਜਾਬ ਵਿੱਚ ਆਉਣ 'ਤੇ ਨਿੱਘਾ ਸਵਾਗਤ ਕੀਤਾ। ਉਪਰੋਕਤ ਅਦਾਰਿਆਂ ਨੇ ਡਾਕਟਰ ਸਾਹਿਬ ਦਾ ਸਨਮਾਨ ਚਿੰਨਾਂ, ਸ਼ਾਲਾਂ ਅਤੇ ਸਾਹਿਤਕ ਪੁਸਤਕਾਂ ਦੇ ਬੰਡਲਾਂ ਅਤੇ ਹੋਰ ਤੋਹਫ਼ਿਆਂ ਨਾਲ ਸਨਮਾਨ ਕੀਤਾ। ਉਨ੍ਹਾਂ ਦੀ ਧਰਮ ਪਤਨੀ ਬੀਬੀ ਰਣਜੀਤ ਕੌਰ ਨੂੰ ਵੀ ਸਨਮਾਨ ਨਾਲ ਨਿਵਾਜਿਆ ਗਿਆ। ਇਸ ਮੌਕੇ 'ਤੇ ਕੁੱਝ ਕਵੀਆਂ- ਸੇਵੀ ਰਾਇਤ (ਸੇਵਾ ਸਿੰਘ ਰਾਇਤ) ਗੁਰਦਰਸ਼ਨ ਸਿੰਘ ਮਾਵੀ, ਸਾਹਿਤ ਵਿਗਿਆਨ ਕੇਂਦਰ ਦੇ ਕਰਮਵਾਰ ਸੰਚਾਲਕ ਤੇ ਸਟੇਜ ਸਕੱਤਰ, ਕੇਵਲ ਮਾਣਕਪੁਰੀ, ਪ੍ਰਧਾਨ ਨੰਦ ਲਾਲ ਨੂਰਪੁਰੀ ਸਾਹਿਤ ਸਭਾ, ਬਾਬੂ ਰਾਮ ਦੀਵਾਨਾ, ਪਾਲ ਸਿੰਘ ਪਾਲ, ਪ੍ਰਿੰ: ਨਸੀਬ ਸਿੰਘ ਸੇਵਕ, ਅਵਤਾਰ ਸਿੰਘ ਮਹਿਤਪੁਰੀ ਤੇ ਜਸਪਾਲ ਸਿੰਘ ਕੰਵਲ ਨੇ ਆਪਣੀਆਂ-ਆਪਣੀਆਂ ਕਵਿਤਾਵਾਂ ਪੜ੍ਹ ਕੇ ਸਮਾਗਮ ਦੀ ਸ਼ਾਨ ਵਧਾਈ। ਡਾ. ਦਲਜੀਤ ਸਿੰਘ ਨੇ ਸਭ ਅਦਾਰਿਆਂ ਦਾ ਉਨ੍ਹਾਂ ਨੂੰ ਦਿੱਤੇ ਮਾਣ-ਸਨਮਾਨ ਲਈ ਧੰਨਵਾਦ ਕੀਤਾ। ਸਮਾਰੋਹ ਵਿੱਚ ਜਤਿੰਦਰਬੀਰ ਕੌਰ, ਅਪਿੰਦਰ ਜੀਤ ਕੌਰ ਅੱਪੂ ਅਤੇ ਹਰਕਿਰਨ ਸਿੰਘ ਨਿੱਪੀ ਨੇ ਮਹਿਮਾਨਾਂ ਦੀ ਆਓ ਭਗਤ ਦਾ ਕਾਰਜ ਉਚੇਚੇ ਤੌਰ 'ਤੇ ਨਿਭਾਇਆ।

89689-68397

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ**
**ਪੰਜਾਬੀ ਪੜ੍ਹੋ**
**ਪੰਜਾਬੀ ਲਿਖੋ**
**ਪੰਜਾਬੀ ਦਾ ਸਨਮਾਨ ਕਰੋ।**

# ਮਾਲੀ ਸਿੱਖੀ ਬਾਗ ਦਾ

*ਸ਼ਮਸ਼ੇਰ ਸਿੰਘ*
*ਡਿਪਟੀ ਕੰਟਰੋਲਰ (ਵਿੱਤ)*
*ਰਿਟਾ: ਪੰਜਾਬ*

'ਮੈਂ ਹੂੰ ਪਰਮ ਪੁਰਖ ਕੋ ਦਾਸਾ, ਦੇਖਨ ਆਇਓ ਜਗਤ ਤਮਾਸ਼ਾ'। ਸਤਾਰਵੀਂ ਸਦੀ ਵਿੱਚ ਬਾਦਸ਼ਾਹ ਦਰਵੇਸ਼ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਗਤ ਤਮਾਸ਼ਾ ਦੇਖਣ ਲਈ ਇਨਸਾਨੀ ਜਾਮੇਂ ਵਿੱਚ ਇਸ ਸੰਸਾਰ ਵਿੱਚ ਆਏ। ਭਾਰਤ ਵਰਸ਼ ਦੀ ਰਾਜਨੀਤਕ ਹਾਲਤ ਉਸ ਵੇਲੇ ਚੰਗੀ ਨਹੀਂ ਸੀ। ਦੇਸ਼ ਛੋਟੀਆਂ ਛੋਟੀਆਂ ਰਿਆਸਤਾਂ ਵਿੱਚ ਵੰਡਿਆ ਹੋਇਆ ਸੀ। ਹਰ ਰਿਆਸਤ ਦਾ ਇੱਕ ਰਾਜਾ ਦੂਜੀ ਰਿਆਸਤ ਦੇ ਰਾਜਾ ਦਾ ਮਿੱਤਰ ਘੱਟ ਅਤੇ ਦੁਸ਼ਮਣ ਜ਼ਿਆਦਾ ਸੀ। ਰਾਜੇ ਅਕਸਰ ਆਪਸ ਵਿੱਚ ਲੜਾਈ ਝਗੜੇ ਕਰਦੇ ਰਹਿੰਦੇ ਸਨ। ਅਮਨ ਅਮਾਨ ਦੀ ਗੱਲ ਘੱਟ ਸੀ ਰਾਜਨੀਤਕ ਬੇਇਤਬਾਰੀ ਵਾਧੂ ਸੀ। ਜਿਸ ਤਰ੍ਹਾਂ ਪ੍ਰਾਚੀਨ ਸਮੇਂ ਵਿੱਚ ਦੌਲਤ ਖਾਂ ਲੋਧੀ ਦੀ ਇਬਰਾਹੀਮ ਲੋਧੀ ਨਾਲ ਅਣਬਣ ਸੀ। ਉਸ ਨੇ ਆਪਣੇ ਪੁੱਤਰ ਦਿਲਾਵਰ ਖਾਂ ਲੋਧੀ ਨੂੰ ਕਾਬਲ ਭੇਜਕੇ ਬਾਬਰ ਨੂੰ ਪੰਜਾਬ 'ਤੇ ਹਮਲਾ ਕਰਨ ਲਈ ਉਕਸਾਇਆ ਸੀ। ਇਸ ਤਰ੍ਹਾਂ ਦੇ ਹਾਲਾਤ ਸਨ।

ਸਮਾਜਕਿ ਹਾਲਾਤ ਵੀ ਬਹੁਤ ਘਟੀਆ ਕਿਸਮ ਦੇ ਸਨ। ਮਨੂ ਸਿਮਰਤੀ ਅਨੁਸਾਰ ਸਮਾਜ ਚਾਰ ਵਰਣਾਂ ਵਿੱਚ ਵੰਡਿਆ ਹੋਇਆ ਸੀ। ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ। ਅੱਗੇ ਅਨੇਕਾਂ ਜਾਤਾਂ ਅਤੇ ਬ੍ਰਾਦਰੀਆਂ ਬਣੀਆਂ ਹੋਈਆਂ ਸਨ। ਬਹੁਤੀ ਦੇਰ ਗੁਲਾਮ ਰਹਿਣ ਕਾਰਨ ਲੋਕ ਆਲਸੀ, ਨਿਕੰਮੇ ਤੇ ਸੁਸਤ ਸਨ, ਪਰ ਜਾਤ ਪਾਤ ਵਿੱਚ ਬਹੁਤ ਪ੍ਰਪੱਕ ਸਨ। ਚਾਰੇ ਵਰਣਾਂ ਵਿਚੋਂ ਬ੍ਰਾਹਮਣਾਂ ਦੀ ਚੜ੍ਹਤ ਸੀ। ਉਨ੍ਹਾਂ ਦਾ ਬਾਕੀ ਵਰਣਾਂ 'ਤੇ ਹੁਕਮ ਚਲਦਾ ਸੀ। ਪੜ੍ਹਨਾ, ਪੜ੍ਹਾਉਣਾ ਤੇ ਭਜਨ ਬੰਦਗੀ ਉਨ੍ਹਾਂ ਦਾ ਕੰਮ ਸੀ। ਉਹ ਖੁਦ ਮੁਖਤਿਆਰ ਸਨ। ਚੰਗਾ ਖਾਣਾ ਤੇ ਚੰਗਾ ਪਹਿਨਣਾ ਤੇ ਸੌਖੀ ਜ਼ਿੰਦਗੀ ਜਿਊਣਾ ਉਨ੍ਹਾਂ ਦਾ ਹੱਕ ਸੀ। ਸ਼ੂਦਰਾਂ ਦੀ ਡਿਊਟੀ ਮਲੀਨ ਧੰਦਾ ਕਰਨ ਦੀ ਸੀ। ਗਲੀਆਂ-ਨਾਲੀਆਂ ਦੀ ਸਫਾਈ ਕਰਨੀ ਆਦਿ। ਉਹ ਉਪਰਲੇ ਵਰਣਾਂ ਦਾ ਬਚਿਆ-ਖੁਚਿਆ ਮਾਲ ਖਾ ਕੇ ਆਪਣਾ ਤੇ ਆਪਣੇ ਬੱਚਿਆਂ ਦਾ ਢਿੱਡ ਭਰਨ ਦਾ ਹੱਕ ਰਖਦੇ ਸਨ। ਚੰਗੀ ਰੋਟੀ ਬਣਾ ਕੇ ਖਾਣੀ ਤੇ ਨਵਾਂ ਕਪੜਾ ਪਹਿਨਣਾ ਉਨ੍ਹਾਂ ਨੂੰ ਵਰਜਿਤ ਸੀ। ਉਪਰਲੇ ਵਰਣਾਂ ਦੇ ਹੰਢਾਏ ਹੋਏ ਕਪੜੇ ਪਹਿਨਕੇ ਉਹ ਆਪਣਾ ਤੇ ਆਪਣੇ ਪਰਿਵਾਰ ਦਾ ਤਨ ਢੱਕਣ ਦਾ ਹੱਕ ਰਖਦੇ ਸਨ। ਸ਼ੂਦਰਾਂ ਨੂੰ ਪੜ੍ਹਨ ਦਾ ਕੋਈ ਹੱਕ ਨਹੀਂ ਸੀ ਭਾਵੇਂ ਕਿੰਨੇ ਲਾਇਕ ਉਹ ਕਿਉਂ ਨਾ ਹੋਣ। ਪ੍ਰਭੂ ਪ੍ਰਮਾਤਮਾ ਦੀ ਸਿਫਤ ਕਰਨੀ ਜਾਂ ਸੁਣਨੀ ਉਨ੍ਹਾਂ ਨੂੰ ਸਜ਼ਾ ਦੁਆਉਂਦੀ ਸੀ। ਪਤਾ ਲੱਗਣ ਤੇ ਕਿ ਕਿਸੇ ਸ਼ੂਦਰ ਨੇ ਪ੍ਰਮਾਤਮਾ ਦੀ ਸਿਫਤ ਸੁਣ ਲਈ ਹੈ, ਉਸ ਦੇ ਕੰਨਾਂ ਵਿੱਚ ਕਿੱਸਾ ਢਾਲ ਕੇ ਪਾ ਦਿੱਤਾ ਜਾਂਦਾ ਸੀ। ਸ਼ੂਦਰ ਨਰਕਾਂ ਵਿੱਚ ਜੰਮਦਾ ਸੀ, ਨਰਕ ਦੀ ਜ਼ਿੰਦਗੀ ਭੋਗ ਕੇ, ਨਰਕ ਵਿੱਚ ਹੀ ਮਰ ਜਾਂਦਾ ਸੀ। ਤਰੱਕੀ ਦੇ ਸਾਰੇ ਰਾਹ ਉਸ ਲਈ ਬੰਦ ਸਨ।

ਬ੍ਰਾਹਮਣ ਸ਼ੂਦਰਾਂ ਦੇ ਪ੍ਰਛਾਵੇਂ ਨਾਲ ਭਿੱਟਿਆ ਜਾਂਦਾ ਸੀ। ਗੰਗਾ ਜਲ ਦਾ ਛਿੱਟਾ ਦੇਣ ਨਾਲ ਫੇਰ ਪਵਿੱਤਰ ਹੋ ਜਾਂਦਾ ਸੀ। ਸ਼ੂਦਰ ਨੂੰ ਭਾਵੇਂ ਸਾਰੇ ਨੂੰ ਗੰਗਾ ਜਲ ਵਿੱਚ ਗੋਤਾ ਲਵਾ ਦਿਓ, ਉਹ ਸ਼ੂਦਰ ਦਾ ਸ਼ੂਦਰ ਹੀ ਰਹਿੰਦਾ ਸੀ। ਕੋਈ ਵੀ ਭੈੜੇ ਤੋਂ ਭੈੜਾ ਕੰਮ ਬ੍ਰਾਹਮਣ ਦਾ ਰੁਤਬਾ ਨਹੀਂ ਘਟਾ ਸਕਦਾ ਸੀ। ਚੰਗੇ ਤੋਂ ਚੰਗਾ ਕੰਮ ਸ਼ੂਦਰ ਨੂੰ ਚੰਗਾ ਨਹੀਂ ਬਣਾ ਸਕਦਾ ਸੀ। ਉਜੈਨ ਵਿੱਚ ਜਦੋਂ ਸ਼ੂਦਰ ਸ਼ਹਿਰ ਵਿੱਚ ਸਫਾਈ ਕਰਨ ਜਾਂਦੇ ਸਨ ਤਾਂ ਦੁਪਹਿਰ 12 ਵਜੇ ਘੰਟਾ ਵਜਦਾ ਸੀ। ਲੋਕ ਆਪਣੇ ਦਰਵਾਜੇ ਬੰਦ ਕਰ ਲੈਂਦੇ ਸਨ ਤਾਂ ਕਿ ਸ਼ੂਦਰਾਂ ਦੇ ਪਰਛਾਵੇਂ ਨਾਲ ਉਨ੍ਹਾਂ ਨੂੰ ਭਿੱਟ ਨਾ ਚੜ੍ਹ ਜਾਵੇ। ਇੱਕ ਵਾਰੀ ਸ਼ੂਦਰਾਂ ਨੇ ਇਕ ਸਮਾਗਮ ਵਿੱਚ ਦੇਸੀ ਘਿਓ ਦਾ ਪ੍ਰਬੰਧ ਕਰਕੇ ਦਾਲ ਨੂੰ ਦੇਸੀ ਘਿਓ ਨਾਲ ਤੜਕਾ ਲਾ ਦਿੱਤਾ ਤੇ ਰੋਟੀਆਂ ਚੋਪੜ ਦਿੱਤੀਆਂ। ਸਵਰਨ ਜਾਤੀ ਦੇ ਹਜੂਮ ਨੇ ਉਨ੍ਹਾਂ ਦੀ ਤੜਕੀ ਹੋਈ ਦਾਲ ਡੋਲ੍ਹ ਦਿੱਤੀ ਤੇ ਰੋਟੀਆਂ ਜਬਰਦਸਤੀ ਬਾਹਰ ਸੁੱਟ ਦਿੱਤੀਆਂ, ਕਿਉਂਕਿ ਦੇਸੀ ਘਿਓ ਦੀ ਵਰਤੋਂ ਉਨ੍ਹਾਂ ਦਾ ਅਧਿਕਾਰ ਨਹੀਂ ਸੀ।

ਸਮਾਂ ਪਾ ਕੇ ਪ੍ਰਮਾਤਮਾ ਰੂੜੀ ਦੀ ਵੀ ਸੁਣਦਾ ਹੈ। ਬਾਦਸ਼ਾਹ ਦਰਵੇਸ਼ ਦਾ ਵਿਚਾਰ ਸੀ ਕਿ ਸਾਰੇ ਜੀਵ ਇੱਕੋ ਜਿਹੇ ਹਨ। ਕਿਉਂ ਨਾ ਇਨ੍ਹਾਂ ਸਾਰੇ ਰੰਗ ਬਰੰਗੇ ਮਣਕਿਆਂ ਨੂੰ

ਇਕੋ ਧਾਗੇ ਵਿੱਚ ਪਰੋ ਕੇ ਇਕ ਮਜ਼ਬੂਤ ਭਾਈਚਾਰਕ ਮਾਲਾ ਬਣਾਈ ਜਾਵੇ। ਉਨ੍ਹਾਂ ਨੇ ਫੁਰਮਾਨ ਕੀਤਾ 'ਮਾਣਸ ਕੀ ਜਾਤ ਸਭੈ ਏਕੋ ਪਹਿਚਾਨਬੋ।' ਉਸ ਵੇਲੇ ਜਿਹੜੇ ਲੋਕਾਂ ਦਾ ਸਿੱਕਾ ਚਲਦਾ ਸੀ। ਮੂੰਹ ਤੋਂ ਨਿਕਲੀ ਹਰ ਗੱਲ ਹੁਕਮ ਬਣ ਜਾਂਦੀ ਸੀ। ਉਹ ਕਦੋਂ ਗੁਰੂ ਸਾਹਿਬ ਦੇ ਵਿਚਾਰਾਂ ਨਾਲ ਸਹਿਮਤ ਹੋਕੇ, ਅਛੂਤਾਂ ਨੂੰ ਆਪਣੇ ਬਰਾਬਰ ਸਮਝ ਸਕਦੇ ਸਨ। ਦਸਮੇਸ਼ ਪਿਤਾ ਨੇ ਦੱਬੇ ਕੁਚਲੇ ਲੋਕਾਂ ਨੂੰ ਆਪਣੇ ਗਲੇ ਲਾਇਆ। ਸਮਝਾ ਬੁਝਾ ਕੇ ਉਨ੍ਹਾਂ ਵਿੱਚ ਨਵਾਂ ਖੂਨ ਭਰ ਦਿੱਤਾ। ਉਨ੍ਹਾਂ ਨੂੰ ਲਾਮਬੰਦ ਕੀਤਾ। ਮੌਕੇ ਦੇ ਬੇਇਨਸਾਫ਼ ਹਾਕਮਾਂ ਅਤੇ ਸ਼ਕਤੀਸ਼ਾਲੀ ਲੋਕਾਂ ਨਾਲ ਲੋਹਾ ਲਿਆ। ਜਬਰ ਤੇ ਜ਼ੁਲਮ ਵਿਰੁਧ ਜੰਗ ਸ਼ੁਰੂ ਕਰ ਦਿੱਤੀ। ਉਨ੍ਹਾਂ ਨਾਲ ਲੜਾਈਆਂ ਲੜੀਆਂ। ਪੈਰੀਂ ਪਾਈ ਜੁੱਤੀ ਵਾਲਾ ਰਿਸ਼ਤਾ ਰੱਖਣ ਵਾਲੇ ਗਰੀਬੜਿਆਂ ਨੂੰ ਸਰਦਾਰੀਆਂ ਬਖਸ਼ੀਆਂ। ਸਵਾ ਲੱਖ ਹੰਕਾਰੀ ਲੋਕਾਂ ਨਾਲ ਇੱਕ ਸਿੰਘ ਨੂੰ ਲੜਾਈ ਕਰਨ ਦੀ ਸ਼ਕਤੀ ਬਖਸ਼ੀ।

ਇਨਸਾਨਾਂ ਵਿੱਚ ਇਕਸਾਰਤਾ ਲਿਆਉਣੀ ਕਲਗੀਧਰ ਪਾਤਸ਼ਾਹ ਨੂੰ ਬਹੁਤ ਮਹਿੰਗੀ ਪਈ। ਉਨ੍ਹਾਂ ਨੇ ਇਸ ਆਸ਼ੇ ਦੀ ਪ੍ਰਾਪਤੀ ਲਈ ਸਰਬੰਸ ਹੀ ਦਾਅ ਤੇ ਲਾ ਦਿੱਤਾ। ਸਿੱਖੀ ਦੇ ਬੂਟੇ ਦੀ ਕਲਮ ਉਨ੍ਹਾਂ ਨੇ ਲਾ ਕੇ ਛੱਡੀ। 'ਬੂਟਾ ਸਿੱਖੀ ਵਾਲਾ ਲਾਇਆ ਗੁਰੂ ਦਸਮੇਸ਼ ਨੇ, ਸਾਰਾ ਪਰਿਵਾਰ ਵਾਰਕੇ', ਬੂਟੇ ਦੀ ਦੇਖ-ਭਾਲ ਕਰਨ ਲਈ ਬਗੀਚੇ ਵਿੱਚ ਮਾਲੀ ਦੀ ਲੋੜ ਪੈਂਦੀ ਹੈ। ਮਾਲੀ ਦੀ ਦੇਖ-ਰੇਖ ਵਿੱਚ ਬੂਟਾ ਵਧਦਾ-ਫੁਲਦਾ ਤੇ ਤੰਦਰੁਸਤ ਰਹਿੰਦਾ ਹੈ। ਮਾਲੀ ਵੀ ਸ਼ਹਿਨਸ਼ਾਹ ਨੇ ਆਪ ਹੀ ਪੈਦਾ ਕੀਤੇ ਸਨ। ਫਤਿਹਗੜ੍ਹ ਸਾਹਿਬ ਜ਼ਿਲ੍ਹੇ ਵਿੱਚ ਪੈਂਦੇ ਪਿੰਡ ਨੰਦਪੁਰ ਕਲੌੜ ਵਿੱਚ ਸਨ 1850 ਈ: ਵਿੱਚ ਮਾਨਯੋਗ ਗਿਆਨੀ ਦਿੱਤ ਸਿੰਘ ਜੀ ਨੇ ਇਕ ਗਰੀਬ ਅਖੌਤੀ ਅਛੂਤ ਪਰਿਵਾਰ ਵਿੱਚ ਜਨਮ ਲਿਆ। ਸਮੇਂ ਅਨੁਸਾਰ ਉਪਲਬੱਧ ਵਿਦਿਅਕ ਸਹੂਲਤਾਂ ਅਨੁਸਾਰ ਉਨ੍ਹਾਂ ਨੇ ਮੁਢਲੀ ਸਿਖਿਆ ਪਿੰਡ ਤਿਊੜ ਜਿਲ੍ਹਾ ਮੋਹਾਲੀ ਵਿੱਚ ਡੇਰਾ ਗੁਲਾਬਦਾਸੀਆਂ ਵਿੱਚ ਪ੍ਰਾਪਤ ਕੀਤੀ। ਬਹੁਤ ਸੂਝਵਾਨ ਤੀਖਣ ਬੁੱਧੀ, ਉੱਦਮੀ ਤੇ ਚੁਸਤ ਹੋਣ ਕਾਰਨ ਉਨ੍ਹਾਂ ਨੇ ਪੰਜਾਬੀ ਸਾਹਿਤ ਅਤੇ ਇਤਿਹਾਸ ਦਾ ਗਿਆਨ ਬਹੁਤ ਛੇਤੀ ਹਾਸਲ ਕਰ ਲਿਆ। ਭਾਸ਼ਣਬਾਜੀ ਅਤੇ ਬਹਿਸ ਮੁਸਾਬੀ ਵਿਚ ਉਹ ਇਕ ਅਥਾਰਟੀ ਦੇ ਰੂਪ ਵਿੱਚ ਉਭਰੇ।

ਉਹ ਪਿੰਡ ਤਿਊੜ (ਮੋਹਾਲੀ) ਤੋਂ ਡੇਰਾ ਗੁਲਾਬਦਾਸੀਆਂ ਲਾਹੌਰ ਚਲੇ ਗਏ। ਉਥੇ ਉਨ੍ਹਾਂ ਨਾਲ ਪ੍ਰੋਫੈਸਰ ਗੁਰਮੁਖ ਸਿੰਘ ਦਾ ਮੇਲ ਹੋਇਆ। ਪ੍ਰੋਫੈਸਰ ਸਾਹਿਬ ਲਾਹੌਰ ਵਿਖੇ ਓਰੀਐਂਟਲ ਕਾਲਜ ਵਿੱਚ ਪੜ੍ਹਾਉਂਦੇ ਸਨ। ਉਹ ਪੂਰਨ ਗੁਰਸਿੱਖ ਸਨ ਤੇ ਸਿੱਖੀ ਬਾਗ ਦੇ ਮਾਲੀ ਵਜੋਂ ਵਿਚਰ ਰਹੇ ਸਨ। ਗਿਆਨੀ ਦਿੱਤ ਸਿੰਘ ਜੀ ਨੇ ਲਾਹੌਰ ਵਿੱਚ ਗਿਆਨੀ ਪਾਸ ਕੀਤੀ। ਆਪ ਜੀ ਨੂੰ ਓਰੀਐਂਟਲ ਕਾਲਜ ਵਿੱਚ ਹੀ ਧਾਰਮਿਕ ਪ੍ਰੋਫੈਸਰ ਦੀ ਡਿਊਟੀ ਮਿਲੀ। ਉਨ੍ਹਾਂ ਦਿਨਾਂ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਬਾਅਦ ਅੰਗਰੇਜ਼ਾਂ ਦੀ ਚਾਲ ਸੀ ਕਿ ਜਿਸ ਤਰ੍ਹਾਂ ਕਿਸ ਤਰ੍ਹਾਂ ਸਿੱਖਾਂ ਦੀ ਦਿੱਖ ਘਟਣੀ ਚਾਹੀਦੀ ਹੈ। ਉਨ੍ਹਾਂ ਨੇ ਇਸ ਮੰਤਵ ਲਈ ਇਸਾਈਅਤ ਦੇ ਵੱਡੇ ਵੱਡੇ ਪ੍ਰਚਾਰਕ ਭੇਜਕੇ ਧਰਮ ਪਰਿਵਰਤਨ ਦੀਆਂ ਕੋਸ਼ਿਸ਼ਾਂ ਜਾਰੀ ਰੱਖੀਆਂ ਇਹ ਸਿੱਖ ਹੀ ਸਨ ਜੋ ਉਨ੍ਹਾਂ ਦੀਆਂ ਕੋਝੀਆਂ ਚਾਲਾਂ ਅਗੇ ਰੋੜਾ ਬਣਦੇ ਸਨ। ਕਈ ਤਰ੍ਹਾਂ ਦੇ ਲਾਲਚ ਵੀ ਉਨ੍ਹਾਂ ਨੇ ਦਿੱਤੇ। ਦਿਨ-ਬ-ਦਿਨ ਸਿੱਖਾਂ ਦੀ ਆਬਾਦੀ ਘੱਟ ਰਹੀ ਸੀ।

ਅੰਗਰੇਜ਼ਾਂ ਤੋਂ ਇਲਾਵਾ ਉਨ੍ਹੀ ਦਿਨੀ ਆਰੀਆ ਸਮਾਜੀ ਸਵਾਮੀ ਦਯਾ ਨੰਦ ਵੀ ਸਿੱਖੀ ਦੇ ਵਿਰੁਧ ਕੂੜ ਪ੍ਰਚਾਰ ਕਰ ਰਿਹਾ ਸੀ। ਕਹਿ ਰਿਹਾ ਸੀ ਕਿ ਗੁਰੂ ਨਾਨਕ ਨੇ ਕਿਹੜਾ ਸੰਸਕ੍ਰਿਤ ਪੜ੍ਹੀ ਹੈ, ਉਹ ਤਾਂ ਅਨਪੜ੍ਹ ਸੀ। ਸਵਾਮੀ ਜੀ ਦੇ ਪੁੱਠੇ ਸਿੱਧੇ ਇਲਜਾਮਾਂ ਵਿਰੁਧ ਗਿਆਨੀ ਦਿੱਤ ਸਿੰਘ ਨੇ ਆਪਣੀ ਯੋਗਤਾ, ਗਿਆਨ ਅਤੇ ਕੀਤੀ ਮਿਹਨਤ ਦੇ ਅਧਾਰ ਤੇ ਸਵਾਮੀ ਜੀ ਨਾਲ ਬਹਿਸ ਵਿੱਚ ਭਾਗ ਲੈ ਕੇ ਉਸ ਦੇ ਦਿਮਾਗ ਦਾ ਹਨ੍ਹੇਰਾ ਦੂਰ ਕੀਤਾ। ਉਸ ਨੂੰ ਉਲਟ ਪ੍ਰਚਾਰ ਤੋਂ ਰੋਕਿਆ। ਗਿਆਨੀ ਜੀ ਨੇ ਲਾਹੌਰ ਵਿੱਚ ਪੰਜਾਬੀ ਪ੍ਰੈਸ ਲਾਇਆ। ਖਾਲਸਾ ਅਖਬਾਰ ਚਾਲੂ ਕੀਤਾ। ਆਪ ਉਸ ਦੇ ਐਡੀਟਰ ਦੇ ਤੌਰ 'ਤੇ ਕੰਮ ਕਰਦੇ ਰਹੇ। ਸਿੱਖੀ ਦਾ ਪ੍ਰਚਾਰ ਸਿੱਖੀ ਬਾਗ ਦੇ ਮਾਲੀ ਦੇ ਤੌਰ ਤੇ ਜਾਰੀ ਰੱਖਿਆ। ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਉਸ ਵੇਲੇ ਮਹੰਤਾਂ ਦੇ ਕਬਜ਼ੇ ਵਿੱਚ ਸੀ। ਉਨ੍ਹਾਂ ਨੇ ਪ੍ਰਕਰਮਾਂ ਵਿੱਚ ਪੱਥਰ ਦੀਆਂ ਮੂਰਤੀਆਂ

ਰੱਖੀਆਂ ਹੋਈਆਂ ਸਨ। ਮੂਰਤੀ ਪੂਜਾ ਦੀ ਗਿਆਨੀ ਜੀ ਨੇ ਡਟਕੇ ਵਿਰੋਧਤਾ ਕੀਤੀ। ਖਾਲਸਾ ਅਖਬਾਰ ਰਾਹੀਂ ਮੂਰਤੀ ਪੂਜਾ ਵਿਰੁਧ ਪ੍ਰਚਾਰ ਜਾਰੀ ਰੱਖਿਆ।

ਸਿੰਘ ਸਭਾ ਲਹਿਰ ਚੱਲੀ, ਉਸ ਵਿੱਚ ਵੀ ਗਿਆਨੀ ਜੀ ਦਾ ਉਚੇਚਾ ਯੋਗਦਾਨ ਸੀ। ਖਾਲਸਾ ਕਾਲਜ ਲਾਹੌਰ ਵਿੱਚ ਬਣਨ ਦੀ ਬਜਾਏ ਅੰਮ੍ਰਿਤਸਰ ਵਿੱਚ ਬਣਾਉਣ ਵਿੱਚ ਵੀ ਗਿਆਨੀ ਜੀ ਦਾ ਬਹੁਤ ਹੱਥ ਸੀ। ਸਾਰੀ ਜ਼ਿੰਦਗੀ ਉਨ੍ਹਾਂ ਨੇ ਸਿੱਖੀ ਦੇ ਬੂਟੇ ਦੀ ਰੱਖਿਆ ਵਿੱਚ ਅਰਪਣ ਕੀਤੀ, ਕਿਉਂਕਿ ਇਹ ਡਿਊਟੀ ਉਨ੍ਹਾਂ ਨੂੰ ਹਿੰਦ ਬਾਗ ਦੇ ਮਾਲੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਮਿਲੀ ਸੀ। ਬਹੁਤ ਦੁੱਖ, ਅਪਮਾਨ ਅਤੇ ਅਦਾਲਤੀ ਖੱਜਲ ਖੁਆਰੀਆਂ ਦਾ ਸਾਹਮਣਾ ਗਿਆਨੀ ਜੀ ਨੂੰ ਕਰਨਾ ਪਿਆ। ਬਹੁਤ ਪ੍ਰਭਾਵਸ਼ਾਲੀ ਢੰਗ ਨਾਲ ਆਖਰੀ ਦਮ ਤੱਕ ਸੇਵਾ ਜਾਰੀ ਰੱਖੀ। ਸਨ 1901 ਈ: ਵਿੱਚ ਉਹ ਮੌਤ ਬਣਾਉਣ ਵਾਲੇ ਮਾਲਕ ਦਾ ਸ਼ੁਕਰਾਨਾ ਕਰ ਗਏ। ਇਹ ਸਿੱਧ ਕਰ ਗਏ ਕਿ

'ਧਰਤੀ ਤੇ ਰੁਲਣਾ ਸਹਿ ਨਹੀਂ ਸਕਦੇ,
ਜਿਨ੍ਹਾਂ ਦਾਈਏ ਬੰਨ੍ਹੇ ਉਕਾਬਾਂ ਦੇ।'

98158-71192

----- 0 -----

**ਸਫਾ 34 ਦਾ ਬਾਕੀ**

ਕਰਕੇ ਮਹਾਤਮਾ ਲੋਕਾਂ ਨੇ ਕਾਗਦਾਂ ਪਰ ਸਿਯਾਹੀ ਨਾਲ ਲਿਖੇ ਹਨ ਅਤੇ ਇਸੇ ਦਾ ਨਾਮ ਸੁਰ ਅਤੇ ਅਸੁਰ ਦਾ ਜੰਗ ਹੈ-

ਐ ਮਹਾਤਮਾਂ ਜਨੋ ਆਪ ਨੂੰ ਬੀ ਚਾਹੀਦਾ ਹੈ ਜੋ ਇਸ ਜੰਗ ਲਈ ਸਦਾ ਹੀ ਤਿਯਾਰ ਰਹੋ-ਇਹ ਉਹੁ ਜੰਗ ਨਹੀਂ ਹੈ ਜੋ ਦਸ ਯਾਂ ਬੀਸ ਰੁਪਏ ਦੇ ਲਾਲਚ ਪਿੱਛੇ ਨ੍ਰਿਪ ਪਸੂ ਹੋ ਕੇ ਕਿਸੇ ਰਾਜਾ ਅੱਗੇ ਜਾਕੇ ਜਾਨ ਦੇਣੀ-ਪ੍ਰੰਤੂ ਇਹ ਉਹੁ ਜੰਗ ਹੈ ਜੋ ਅਕਾਲਪੁਰਖ ਦੇ ਰਾਜ ਦੇ ਸਿਧਿ ਕਰਨ ਲਈ ਖੋਟੇ ਭਾਵ ਅਤੇ ਕੁਬਾਸਨਾਂ ਨਾਲ ਲੜਨਾ ਹੈ-ਜਿਨਾਂ ਦੇ ਮਾਰਨ ਲਈ ਸਤ ਸੰਤੋਖ ਧੀਰਜ ਖਿਮਾਂ ਅਤੇ ਸਹਿਨਸੀਲਤਾ ਦੇ ਸਸਤ੍ਰ ਪਹਿਨਨੇ ਪੈਂਦੇ ਹਨ ਅਰ ਕ੍ਰਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਸਾਮਨਾਂ ਕਰਨਾ ਪੈਂਦਾ ਹੈ ਇਨ੍ਹਾਂ ਦੁਸਟਾਂ ਦੇ ਨਾਲ ਜੰਗ ਕਰਨਾ ਕੋਈ ਹਾਸੀ ਖੇਲ ਨਹੀਂ ਹੈ ਇਸ ਲਈ ਆਪ ਨੂੰ ਇਸ ਜੰਗ ਦੀ ਖਾਤ੍ਰ ਵੱਡੀ ਭਾਰੀ ਤਿਯਾਰੀ ਕਰਨੀ ਪਵੇਗੀ ਕਈ ਦੁਖਾਂ ਦੇ ਪਹਾੜਾਂ ਨਾਲ ਆਪਦਾ ਸਾਮਨਾਂ ਹੋਵੇਗਾ ਜਿਨਾਂ ਨੂੰ ਆਪਨੈ ਨੈਪੋਲੀਅਨ ਬੂਨਾਂਪਾਰਟ ਦੀ ਤਰਹਿ ਉਡਾਵਨਾ ਹੋਵੇਗਾ ਅਰ ਕਿਤਨੇ ਸੋਕ ਰੂਪੀ ਦੁਸਤਰ ਦਰਯਾਉ ਆਪਦੇ ਡੋਬਣ ਲਈ ਠਾਠਾਂ ਮਾਰਨਗੇ ਜਿਨ੍ਹਾਂ ਨੂੰ ਅਕਾਲ ਪੁਰਖ ਦੀ ਸੱਚੀ ਪ੍ਰੀਤੀ ਰੂਪੀ ਬੇੜੀ ਪਰ ਚੜਕੇ ਆਪਨੂੰ ਪਾਰ ਹੋਣਾ ਪਵੇਗਾ। ਅਰੁ ਕਈ ਬਰਾਦਰੀ ਯਾ ਕੁਟੰਬ ਦੀ ਬੁਰੀ ਕੁਰੀਤੀਆਂ ਦਾ ਜੰਗਲ ਆਪਦੇ ਸਨਮੁਖ ਕਾਲੀ ਘਟਾ ਵਾਂਗ ਦਖਾਈ ਦੇਵੇਗਾ ਜਿਸ ਨੂੰ ਗੁਰਾਂ ਦੇ ਉਪਦੇਸ਼ ਰੂਪੀ ਕੁਹਾੜੀਆਂ ਨਾਲ ਕੱਟਣਾ ਹੋਵੇਗਾ- ਐ ਖਾਲਸਾ ਪੰਥ ਦੇ ਸੱਚੇ ਪ੍ਰੇਮੀਓ ਉਸ ਦਿਨ ਆਪ ਸੱਚੇ ਸਿੰਘ ਹੋਵੋਗੇ ਜਿਸ ਦਿਨ ਇਸ ਸੂਰਬੀਰਤਾ ਨੂੰ ਧਾਰਨ ਕਰੋਗੇ ਅਤੇ ਇਨ੍ਹਾਂ ਦੁਖਾਂ ਨੂੰ ਰਾਜਨੀਤੀ ਦੇ ਇਸ ਬਚਨਾਨੁਸਾਰ ਸਿਰ ਪਰ ਝਲੋਂਗੇ-

**ਸ੍ਵੈਯਾ ॥**

ਕਰਕੇ ਪਰਹਾਰ ਭਏ ਜਿੰਮ ਕੁੰਦਕ ਭੂਮ ਗਿਰੇ ਫਿਰ ਊਰਧ ਹੋਈ॥ ਬਿਤ ਔ ਬ੍ਰਿਤਿ ਉਤਮ ਸੰਤਨ ਕੀ ਪਰ ਹੋਵਹ ਨਾਸ ਜਬੈ ਯਹ ਦੋਈ॥ ਅਪਦਾ ਅਤਿ ਪ੍ਰਾਪਤ ਹੋਹ ਜਬੈ ਨਹਿ ਤਦੱਪ ਬਿਯਾਕੁਲ ਹੋਵਤ ਸੋਈ॥ ਸਮ ਮੇਰ ਰਹੇ ਬ੍ਰਿਤ ਸੰਤ ਸਦਾ ਆਪਦਾ ਸਭ ਗੇਦ ਸਮਾਂਨ ਸਜੋਈ॥

ਇਸ ਬਚਨ ਦਾ ਏਹੋ ਭਾਵ ਹੈ ਕਿ ਮਹਾਤਮਾਂ ਲੋਕਾਂ ਦੀ ਭਾਵੇ ਸਰਬੰਸ ਭੀ ਨਸਟ ਕਿਉਂ ਨਾ ਹੋ ਜਾਵੇ ਪਰ ਤਾਂ ਬੀ ਉਹੁ ਸਮੇਰ ਦੇ ਸਮਾਨ ਅਚਲ ਰਹਿੰਦੇ ਹਨ ਆਪਣੇਂ ਚਿਤ ਦੀ ਧੀਰਜ ਨੂੰ ਦੂਰ ਨਹੀਂ ਕਰਦੇ ਕਿਉਂਕਿ ਉਹੁ ਜਾਣਦੇ ਹਨ ਕਿ ਸੰਸਾਰ ਵਿੱਚ ਉਹੁ ਕੋਈ ਪ੍ਰਾਣੀ ਨਹੀਂ ਹੈ ਜਿਸਨੇ ਸੰਸਾਰ ਵਿਚਿ ਆ ਕਰਕੇ ਦੁੱਖ ਰੂਪੀ ਬ੍ਰਿਖ ਦੀ ਛਾਇਆ ਨਹੀਂ ਡਿਠੀ ਜੈਸਾ ਕਿ ਭਾਵਰਸਾਮ੍ਰਤ ਵਿਚਿ ਕਥਨ ਕੀਤਾ ਹੈ:

**ਸ੍ਵੈਯਾ**

ਜਿਹਿ ਨਾਮ ਲਏ ਅਘ ਬ੍ਰਿੰਧ ਟਰੈ ਸੋਈ ਰਾਮ ਗਏ ਪਦ ਸੋ ਸਨ ਮਾਹੀਂ॥ ਮਥਰਾ ਤਜ ਕਾਨ ਬਨੀ ਬਿਪਦਾ ਮੁਚ ਕੰਦ ਹਰੀ ਤਿਨ ਕੀ ਬਨ ਮਾਹੀਂ॥ ਰਘਬੀਰ ਪਿਤਾ ਬਲਬੀਰ ਪਿਤਾ ਜਗ ਲੋਗ ਸਮਾਨ ਲਏ ਦੁੱਖ ਤਾਹੀ॥ ਕਹਿਰੇ ਮਨ ਕੌਣ ਸੁਖੀ ਜਗ ਮੈਂ ਤਨ ਧਾਰ ਕੇ ਜੋ ਦੁਖ ਪਾਵਤ ਨਾਹੀਂ॥

ਇਸ ਬਚਨ ਦਾ ਭਾਵ ਬੀ ਏਹੋ ਹੈ ਕਿ ਇਸ ਸੰਸਾਰ ਵਿਚਿ ਆ ਕੇ ਉਹ ਕੌਣ ਪ੍ਰਾਣੀ ਹੈ ਜਿਸ ਨੇ ਦੁੱਖ ਨਹੀਂ ਪਾਇਆ ਪਰ ਮਹਾਤਮਾ ਲੋਗਾਂ ਦੇ ਸਾਰੇ ਦੁੱਖ ਪਰ ਪੁਰਖਾਰਥ ਵਾਸਤੇ ਹੁੰਦੇ ਹਨ।

----- 0 -----

# ਸੁਰ ਅਤੇ ਅਸੁਰ ਦਾ ਜੰਗ

*ਗੁਰਪੁਰਵਾਸੀ*
*ਗਿਆਨੀ ਦਿੱਤ ਸਿੰਘ ਜੀ*

ਪੁਰਾਣਾਂ ਦੇ ਪੜਨੇਂ ਤੇ ਇਸ ਪ੍ਰਸੰਗ ਦਾ ਚੰਗੀ ਤਰਹਿ ਪਤਾ ਲੱਗ ਜਾਂਦਾ ਹੈ ਕਿ ਸੁਰ ਅਤੇ ਅਸੁਰ ਦਾ ਜੰਗ ਕਿਸ ਪ੍ਰਕਾਰ ਹੁੰਦਾ ਹੈ-ਪ੍ਰੰਤੂ ਉਸ ਦਾ ਸੰਖੇਪ ਮਾਤ੍ਰ ਅਸੀਂ ਦਿਸ੍ਟਾਂਤ ਦੇ ਢੰਗ ਪਰ ਏਥੇ ਲਿਖਦੇ ਹਾਂ-ਸੁਰ ਨਾਮ ਦੇਵਤਿਆਂ ਦਾ ਹੈ-ਅਤੇ ਅਸੁਰ ਨਾਮ ਰਾਖਸ਼ਾਂ ਦਾ ਹੈ ਇਨ੍ਹਾਂ ਦੋਨਾਂ ਦਾ ਆਪਸ ਵਿਚਿ ਉਲਟ ਸੁਭਾਵ ਹੈ ਏਸੇ ਲਈ ਇਨ੍ਹਾਂ ਦਾ ਸਦਾ ਹੀ ਜੰਗ ਹੁੰਦਾ ਰਹਿੰਦਾ ਹੈ ਇਸ ਜੰਗ ਵਿਚਿ ਕਈ ਬਾਰ ਰਾਕਸ਼ਾਂਦੇ ਦੇਵਤਿਯਾਂ ਨੂੰ ਲੱਤਾਂ ਦੀ ਮਾਰ ਕੀਤੀ ਅਤੇ ਉਨ੍ਹਾਂ ਦੇ ਤਖਤ ਖੋਹ ਲੀਤੇ ਉਨ੍ਹਾਂ ਦੇ ਰਹਿਣੇ ਦੇ ਮੰਦ੍ਰਾਂ ਵਿਚੋਂ ਉਨ੍ਹਾਂ ਨੂੰ ਕੱਢ ਦਿੱਤਾ-ਅਰੁ ਉਨ੍ਹਾਂ ਦੇ ਬਿਵਾਨ ਖੋਹ ਲੀਤੇ ਉਨ੍ਹਾਂ ਦੀਯਾਂ ਸੁੰਦ੍ਰ ਅਤੇ ਪਿਯਾਰੀ ਇਸਤ੍ਰੀਆਂ ਨੂੰ ਆਪਣੇ ਅਧੀਨ ਕਰ ਲੀਤਾ ਉਨ੍ਹਾਂ ਦੇ ਦੁੱਖ ਤੇ ਦੁੱਖੀ ਹੋਏ ਹੋਏ ਦੇਵਤੇ ਬ੍ਰਿਲਾਪ ਕਰਦੇ ਇਧਰ ਉਧਰ ਭਟਕਦੇ ਫਿਰੇ ਅਰ ਹਜ਼ਾਰਾਂ ਕਲੇਸ਼ ਸਹਾਰਦੇ ਰਹੇ-ਅਰ ਕਦੇ ਫੇਰ ਉਨ੍ਹਾਂ ਨੈਂ ਬਿਸ ਆਦਿਕਾਂ ਦੀ ਸਹਾਇਤਾ ਲੈ ਕਰਕੇ ਉਨ੍ਹਾਂ ਦੇ ਨਾਲ ਮੁੜ ਜੰਗ ਕੀਤੇ ਜਿਨ੍ਹਾਂ ਨੂੰ ਵੱਡੇ ਬਲ ਨਾਲ ਜਿਤ ਕਰਕੇ ਆਪਣੇ ਘਰ ਬਾਰ ਅਤੇ ਇਸਤ੍ਰੀਆਂ ਪੁੱਤ੍ਰ ਆਦਿਕ ਵਿਭੂਤੀ ਨੂੰ ਉਨਾਂ ਤੇ ਫੇਰ ਮੋੜ ਲੀਤਾ ਅਤੇ ਅਟੰਕ ਰਾਜ ਕਰਨ ਲੱਗੇ ਇਸ ਜੰਗ ਦੇ ਪੜਨੇ ਤੇ ਅੰਤ ਨੂੰ ਏਹੋ ਸਿਧਿ ਹੁੰਦਾ ਹੈ ਕਿ ਓੜਕ ਨੂੰ ਦੇਵਤੇ ਹੀ ਫਤੇ ਪਾਉਂਦੇ ਹਨ ਅਤੇ ਰਾਕਸ ਹਾਰ ਜਾਂਦੇ ਹਨ-

ਇਸ ਦ੍ਰਿਸ਼ਟਾਂਤ ਤੇ ਸਾਨੂੰ ਇਤਨਾ ਲਾਭ ਹੁੰਦਾ ਹੈ ਕਿ ਦੇਵਤੇ ਹੋਰ ਕੋਈ ਨਹੀਂ ਕੇਵਲ ਸਤਵਾਦੀ ਮਹਾਤਮਾਂ ਪੁਰਖ ਹੀ ਦੇਵਤੇ ਹਨ-ਅਰ ਰਾਕਸ਼ ਹੋਰ ਕੋਈ ਨਹੀਂ ਹਨ ਕੇਵਲ ਦੁਰਾਚਾਰੀ ਸੰਸਾਰਕ ਸੁਖਾਂ ਦੇ ਭੁੱਖੇ ਮਾਨ ਮਦ ਰੂਪੀ ਪ੍ਰੇਤ ਦੇ ਗ੍ਰਸੇ ਹੋਏ ਪੜਨੇ ਤੇ ਪ੍ਰਤੀਤ ਹੋ ਜਾਂਦਾ ਹੈ ਕਿ ਇਨ੍ਹਾਂ ਸੰਸਾਰ ਦੇ ਪਦਾਰਥਾਂ ਦੇ ਲੋਭੀਆਂ ਦੇ ਹੱਥੋਂ ਕਿਤਨੇਂ ਕਿ ਸਤ ਵਾਦੀ ਧਰਮਾਤਮਾਂ ਲੋਗ ਦੁਖਾਏ ਗਏ ਹਨ ਅਤੇ ਉਨ੍ਹਾਂ ਦੇ ਕੀ ਕੀ ਹਾਲ ਹੋਏ ਹਨ-ਕਿਯਾ ਮਾਇਆ ਦੇ ਲੋਭੀ ਦੁਰਜੋਧਨ ਦੇ ਹੱਥੋਂ-ਧਰਮਪੁਤ੍ਰ ਰਾਜਾ ਯੁਧਿਸਰ ਨੂੰ ਕੋਈ ਥੋੜਾ ਦੁੱਖ ਮਿਲਿਆ ਸੀ ਜਿਸ ਦਾ ਰਾਜ ਭਾਗ ਖੋਹ ਕਰਕੇ ਬਾਰਾਂ ਬਰਸਾਂ ਦਾ ਬਨੂੰਬਾਗ ਦਿਤਾ ਅਤੇ ਉਸ ਦੀ ਸੀਲਵੰਤੀ ਇਸਤ੍ਰੀ ਦ੍ਰੋਪਤੀ ਨੂੰ ਦੁਸਾਸਨ ਨੇ ਦੁਸ਼ਟ ਦੇ ਹੱਥੋਂ ਕੇਸਾਂ ਤੋਂ ਪਕੜ ਕੇ ਸਭਾ ਵਿਚਿ ਖੜੀ ਕੀਤਾ ਅਤੇ ਉਸ ਦੇ ਬਸਤ੍ਰ ਲਾਹ ਕੇ ਨੰਗੀ ਕਰਨਾ ਚਾਹਿਆ-ਕਿਯਾ ਇਹਿ ਕਥਾ ਜਦ ਉਸ ਸਮੇਯ ਨੂੰ ਨੇਤ੍ਰਾਂ ਅੱਗੇ ਰੱਖ ਕੇ ਦੇਖੀਏ ਤਦ ਰੋਮ ਨਹੀਂ ਕੰਬਦੇ-ਬੇਸ਼ੱਕ ਨੇਤ੍ਰ ਜਲ ਨਾਲ ਭਰ ਆਉਂਦੇ ਹਨ-ਪਰ ਇਨ੍ਹਾਂ ਸਾਰੇ ਦੁਖਾਂ ਦੇ ਸਹਾਰਨ ਦਾ ਅੰਤ ਨੂੰ ਕੀ ਫਲ ਹੋਇਟਾ ਜੋ ਪਾਂਡਵਾਂ ਅਤੇ ਦ੍ਰੋਪਤੀ ਨੂੰ ਲੋਕ ਅੱਜ ਕੱਲ ਅੱਛੇ ਨਾਮ ਨਾਲ ਯਾਦ ਕਰਦੇ ਹਨ ਅਤੇ ਦਰਜੋਧਨ ਨੂੰ ਦੁਸ਼ਟ ਅਤੇ ਨੀਚ ਕਰਕੇ ਪੁਕਾਰਦੇ ਹਨ-

ਹੋਰ ਪਹਿਲਾਦ ਭਗਤ ਨਾਲ ਜੋ ਉਸ ਦੇ ਪਿਤਾ ਨੇ ਦੁਰਾਚਾਰ ਕਰਮ ਕੀਤੇ ਉਹ ਹਿੰਦੁਸਤਾਨ ਦੇ ਇਸਤ੍ਰੀ ਪੁਰਖ ਸਭ ਜਾਣਦੇ ਹਨ ਫੇਰ ਇਸ ਦਾ ਫਲ ਭੀ ਏਹੋ ਹੋਇਆ ਜੋ ਉਸ ਬਾਲਕ ਨੂੰ ਭਗਤ ਅਤੇ ਉਸ ਦੇ ਪਿਤਾ ਨੂੰ ਹਰਨਾਂਕਸ਼ ਕਰਕੇ ਪੁਕਾਰਦੇ ਹਨ-

ਮਥਰਾ ਦੇ ਕੰਸ ਰਾਜਾ ਨੈਂ ਸ੍ਰੀ ਕ੍ਰਿਸ਼ਨ ਮਹਾਰਾਜ ਨੂੰ ਮਾਰਨ ਲਣ ਕਿਤਨੇ ਕਿ ਉਪਾਇ ਕੀਤੇ ਅਰੁ ਤਨ ਮਨ ਅਤੇ ਧਨ ਤੇ ਉਨ੍ਹਾਂ ਦਾ ਨਾਸ ਕਰਨਾ ਚਾਹਿਆ ਪਰ ਅੰਤ ਨੂੰ ਕਿਯਾ ਹੋਇਆ-ਇਸੀ ਪ੍ਰਕਾਰ ਜਦ ਮਨਸੂਰ ਨੂੰ ਜਿਸ ਪਾਦਿਸਾਹ ਨੈਂ ਸੂਲੀ ਦਿਤਾ ਸੀ ਉਸ ਦਾ ਅੱਜ ਕੋਈ ਨਾਮ ਬੀ ਨਹੀਂ ਜਾਨਦਾ ਕਿ ਉਹ ਕੌਣ ਸੀ ਪਰ ਮਨਸੂਰ ਨੂੰ ਬਾਲ ਅਤੇ ਬ੍ਰਿਧ ਸਭ ਜਾਣਦੇ ਹਨ ਬਲਕੇ ਹਠ ਅਤੇ ਸਿਦਕ ਵਿਚਿ ਉਸ ਦੇ ਨਾਮ ਦਾ ਆਸਰਾ ਲੈਂਦੇ ਹਨ-

ਉਸੀ ਪ੍ਰਕਾਰ ਸ਼ੈਮਸ ਤਬਰੇਜ਼ ਦੀ ਖੱਲ ਲਹਾਉਣੇਂ ਵਾਲੇ ਦਾ ਨਾਉਂ ਕੋਈ ਨਹੀਂ ਜਾਨਦਾ ਅਰੁ ਉਸ ਗਰੀਬ ਫਕੀਰ ਨੂੰ ਸਭ ਕੋਈ ਜਾਣਦਾ ਹੈ-

ਇਸੀ ਪ੍ਰਕਾਰ ਜਿਸ ਸੂਬੇ ਨੇ ਸ੍ਰੀ ਗੁਰੂ ਦਸਮੇਂ ਪਾਤਿਸਾਹਿ ਜੀ ਦੇ ਸਾਹਿਬਜ਼ਾਦੇ ਬੇਤਰਸੀ ਨਾਲ ਆਪਣੇ ਸਾਮਣੇਂ ਨੀਹਾਂ ਹੇਠਾਂ ਦਿਤੇ ਸੇ ਉਸ ਦਾ ਨਾਮ ਪੁਛੋ ਤਾਂ ਕੋਈ ਨਹੀਂ ਦਸੇਗਾ ਪਰ ਉਨ੍ਹਾਂ ਸਾਹਿਬਜ਼ਾਦਿਆਂ ਦੀ ਕਥਾ ਪੁਛੋ ਤਾਂ ਬੱਚੇ ਭੀ ਦਿਲੋਂ ਹਾਰ ਭਰਕੇ ਸੁਣਾ ਦੇਣਗੇ-ਹੋਰ ਹਕੀਕਤ ਰਾਇ ਜੋ ਇਕ ਬਾਰਾਂ ਬਰਸ ਦਾ ਬੱਚਾ ਕਾਜ਼ੀ ਦੇ ਫਤਵਾ ਦੇਣ ਪਰ ਸੂਬੇ ਨੈਂ ਲਾਹੌਰ ਵਿਚਿ ਕਤਲ ਕੀਤਾ ਸੀ ਉਸ ਬਾਲਕ ਦੀ ਸਮਾਧ ਪਰ ਮੇਲਾ ਭਰਦਾ ਹੈ ਅਤੇ ਉਸ ਕਾਜ਼ੀ ਅਤੇ ਸੂਬੇ ਦੀ ਕਬਰ ਦਾ ਕਿਤੇ ਨਾਮ ਨਿਸ਼ਾਨ ਭੀ ਨਹੀਂ ਹੈ-ਅਜੇਹੇ ਦ੍ਰਿਸ਼ਟਾਂਤ ਇਕ ਯਾ ਦੋ ਨਹੀਂ ਹਨ ਪ੍ਰੰਤੂ ਇਨ੍ਹਾਂ ਦ੍ਰਿਸ਼ਟਾਂਤਾਂ ਦੀ ਸ੍ਰਿਸ਼ਟੀ ਰੂਪੀ ਪੁਸਤਕ ਲਿਖੀ ਪਈ ਹੈ ਜਿਸ ਵਿਚੋਂ ਕੁਛ ਕੁਛ ਲੈ

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਬਦਨੀਤੀ ❀

ਹਾਕਿਮ ਸਮੇਂ ਦੇ ਚੁਸਤ ਚਾਲਾਕ ਮੀਣੇ,
ਰਲੀ ਏਹਨਾਂ ਦੀ ਨੀਤੀ ਵਿੱਚ ਬਦਨੀਤੀ।
ਵੇਖ ਫੁੱਲ ਫੁੰਮਣ ਨਾ ਤੂੰ ਰੀਝ ਜਾਵੀਂ,
ਲੀਰਾਂ ਜੋੜ ਕੇ ਏਹਨ੍ਹਾਂ ਫਰਾਕ ਸੀਤੀ।
ਸਾਨੂੰ ਮੂਰਖ ਬਣਾਉਂਦੇ ਇਹ ਗਿਣ ਮਿਥ ਕੇ,
ਆਖੇ ਏਹਨਾਂ ਦੇ ਅਸੀਂ ਹੈ ਭੰਗ ਪੀਤੀ।
ਵਿਦਿਆ ਹੁੰਦੀ ਹੈ ਕੈਲਵੀ ਅੱਖ ਤੀਜੀ,
ਸਾਨੂੰ ਅੰਨਿਆ ਕਰ, ਉਹ ਖੋਹ ਲੀਤੀ।

----- 0 -----

### ❀ ਵਿਕਾਸ ❀

ਕਿਸੇ ਸਮੇਂ ਦੋ ਤਿੰਨ ਸਨ ਨਸ਼ੇ ਹੁੰਦੇ,
ਹੁਣ ਨਸ਼ਿਆਂ ਦੀ ਗਿਣੀ ਪੰਜਾਹ ਹੋ ਗਈ।
ਕਿਉਂ? ਮੰਨਦੇ ਹੋ-ਕਿੰਨਾ ਵਿਕਾਸ ਹੋਇਆ?
ਬੱਲੇ ਬੱਲੇ ਹੋ ਗਈ, ਵਾਹ ਵਾਹ!! ਹੋ ਗਈ!
ਬਚਪਨ ਰੁਲ ਰਿਹਾ, ਬੁਢਾਪੇ ਨੇ ਰੁਲ ਜਾਣਾ,
ਧੁਖ ਧੁਖ ਜਵਾਨੀ, ਸਵਾਹ ਹੋ ਗਈ!
ਸੰਭਲ ਕੈਲਵੀ! ਜਾਨ ਬਚਾ, ਉੜ ਜਾ,
ਗੋਲੀ ਚੱਲੀ, ਬੰਦੂਕ ਚੋਂ ਠਾਹ ਹੋ ਗਈ!

----- 0 -----

### ❀ ਅਕਾਲ ਹੋ ਜਾ ❀

ਪਰ ਹੋਣ, ਤਾਂ ਪੰਛੀ ਹੈ ਉੱਡ ਸਕਦਾ,
ਉੱਡਦੇ ਨਹੀਂ ਅਕਾਸ਼ ਵਿੱਚ ਪਰ, ਸਾਈਂ!
ਉਹਦੇ ਲਈ 'ਅਜ਼ਾਦੀ' ਦੇ ਕੀ ਮਾਇਨੇ?
ਜੀਹਦੇ ਕੋਲ ਨਹੀਂ ਰਹਿਣ ਲਈ ਘਰ, ਸਾਈਂ!
ਹੋਰ ਦਰ ਜਿਹੜੇ, ਖੁਲ੍ਹਦੇ ਬੰਦ ਹੁੰਦੇ,
ਖੁਲ੍ਹੇ ਸਦਾ ਰਹਿੰਦੇ, ਗੁਰੂ ਦਰ, ਸਾਈਂ!
ਜਪ ਸਦਾ ਅਕਾਲ, ਅਕਾਲ ਹੋ ਜਾ,
ਕੱਢ ਕੈਲਵੀ ਦਿਲ 'ਚੋਂ ਡਰ, ਸਾਈਂ!

----- 0 -----

### ❀ ਕੁਨੀਤੀਆਂ ❀

ਧੱਕੇ ਖਾਧੇ ਨੇ ਜ਼ਿੰਦਗੀ ਵਿੱਚ ਰੱਜਕੇ,
ਭੁੱਖ ਨੰਗ ਅੰਦਰ ਮੌਜਾਂ ਮਾਣੀਆਂ ਨੇ।
ਸਾਡੇ ਸਿਰ ਤੇ ਕਰੇ ਸਰਕਾਰ ਛਾਵਾਂ,
ਭ੍ਰਿਸ਼ਟਾਚਾਰ ਦੀਆਂ ਛਤਰੀਆਂ ਤਾਣੀਆਂ ਨੇ,
ਰਿੜਕ ਰਹੀ ਮਹਿੰਗਾਈ ਹੈ ਅੱਜ ਏਦਾਂ।
ਜਿਵੇਂ ਚਾਟੀ, 'ਚ ਫਿਰਨ ਮਧਾਣੀਆਂ ਨੇ।
ਗੁੰਨਿਆਂ ਕੈਲਵੀ ਸਾਨੂੰ "ਕੁਨੀਤੀਆਂ" ਨੇ
ਆਟਾ ਗੁੰਨਦੀਆਂ ਜਿਵੇਂ ਸੁਆਣੀਆਂ ਨੇ।

----- 0 -----

### ❀ ਸੇਵਾ ਬੁੱਢੜੇ ਦੀ ❀

ਸੇਵਾ, ਬੁੱਢੜੇ ਦੀ ਭੈਣੇ! ਕੀ ਹੋਰ ਕਰੀਏਂ?
ਅਸਾਂ, ਆਪਣਾ ਟੱਬਰ ਵੀ ਪਾਲਣਾ ਏਂ?
ਦੋ ਮੰਨ ਪਕਾ ਕੇ ਧਰਾਂ ਮੂਹਰੇ,
ਕਿਹੜਾ ਬੁੱਢੜੇ ਨੇ ਖਾਲ ਕੋਈ ਖਾਲਣਾ ਏਂ?
ਬੋਬਾ, ਮੁੰਡੇ ਦੀ ਨੌਕਰੀ ਤੇ ਲੱਗਾ,
ਵਰ, ਕੁੜੀ ਮੁਟਿਆਰ ਲਈ ਭਾਲਣਾ ਏਂ!
ਪੰਜੀ, ਕੈਲਵੀ ਤਲੀ ਤੇ ਨਹੀਂ ਧਰਦਾ,
ਕੀ ਬੁੱਢੜਾ ਚੁੱਲ੍ਹੇ ਵਿੱਚ ਬਾਲਣਾ ਏਂ?

----- 0 -----

9878381474

ਕਾਵਿਕਿਆਰੀ

## ਧੰਨ ਕੁਰਬਾਨੀ ਤੇਰੀ

*ਕੇਵਲ ਮਾਣਕਪੁਰੀ*

ਧੰਨ ਕੁਰਬਾਨੀ ਤੇਰੀ ਕਲਗੀਆਂ ਵਾਲਿਆ।
ਜੋੜ ਜੋੜਾ ਪੁੱਤਰਾਂ ਦਾ ਦੇਸ਼ ਲੇਖੇ ਲਾ ਲਿਆ।
ਧੰਨ ਕੁਰਬਾਨੀ ਤੇਰੀ

ਜੰਗ ਵਿੱਚ ਲੜੇ ਤੇ ਸ਼ਹੀਦੀਆਂ ਨੇ ਪਾ ਗਏ,
ਸਿੱਖੀ ਦੀਆਂ ਨੀਹਾਂ ਨੇ ਸਿੱਦਕ ਸਜਾ ਗਏ
ਪੰਥ ਦੇ ਪਿਆਰ ਨੂੰ ਤੈਂ ਸੀਨੇ 'ਚ ਸਮਾ ਲਿਆ
ਜੋੜਾ ਜੋੜਾ ਪੁੱਤਰਾਂ ਦਾ ਕੌਮ ਲੇਖੇ ਲਾ ਲਿਆ।

ਰਾਜੇ ਜਰਵਾਣਿਆਂ ਦੀ ਨਾ ਮੰਨੀ ਕਦੇ ਈਨ ਸੀ।
ਸਬਰ ਸੀ ਤੇਰਾ ਇਕੋ ਰੱਬ ਤੇ ਯਾਕੀਨ ਸੀ।
ਸਿੱਦਕ ਦੇ ਮੁਹੱਲੀਂ ਸਿਰੜ ਰੱਜ ਕੇ ਕਮਾ ਲਿਆ
ਜੋੜਾ ਜੋੜਾ ਪੁੱਤਰਾਂ ਦਾ ਕੌਮ ਲੇਖੇ ਲਾ ਲਿਆ।

ਅਣਖਾਂ ਦੇ ਪਿਛੇ ਨਾ ਸੀ ਦਿਲ ਤੇਰਾ ਡੋਲਿਆ,
ਮੁੱਖੜੇ ਤੋਂ ਕਦੇ ਵੀ ਨਾ ਹਾਏ ਸੀ ਤੈਂ ਬੋਲਿਆ।
ਨਿਮਾਣਿਆਂ ਦੇ ਮਾਣ ਨੂੰ ਤੂੰ ਸੀਨੇ ਨਾਲ ਲਾ ਲਿਆ।
ਜੋੜਾ ਜੋੜਾ ਪੁੱਤਰਾਂ ਦਾ ਕੌਮ ਲੇਖੇ ਲਾ ਲਿਆ।

ਦਰਦ ਸੀ ਪੰਥ ਦਾ ਜੋ ਰੂਹ ਮੇਰੀ ਬੋਲਦੀ।
ਪੁੱਤਰਾਂ ਦੀ ਜਿੰਦ ਤੈਂ ਅਣਖ ਵੱਟੇ ਤੋਲਤੀ।
ਮਾਣਕ ਪੁਰੀ ਆ ਗੀਤ ਯਾਰੜੇ ਦਾ ਗਾ ਲਿਆ
ਜੋੜਾ ਜੋੜਾ ਪੁੱਤਰਾਂ ਦਾ ਕੌਮ ਲੇਖੇ ਲਾ ਲਿਆ।

ਚਿੜੀਆਂ ਦੇ ਕੋਲੋਂ ਤੈਂ ਬਾਜ ਤੁੜਵਾ ਲਿਆ।
ਜੋੜ ਜੋੜਾ ਪੁੱਤਰਾਂ ਦਾ ਕੌਮ ਲੇਖੇ ਲਾ ਲਿਆ।
ਹੱਥੀਂ ਪਰਵਾਰ ਸਿੱਖੀ ਸਿੱਦਕ ਨਿਭਾ ਲਿਆ।
ਜੋੜਾ ਜੋੜਾ ਪੁੱਤਰਾਂ ਦਾ ਕੌਮ ਲੇਖੇ ਲਾ ਲਿਆ।

99158-45184

## ਦਸ਼ਮੇਸ਼ ਪਿਤਾ ਜੀ ਰਾਇ ਕੋਟ

### (ਰਾਇ ਕੱਲਾ ਤੇ ਨੂਰਾ ਮਾਹੀ)

*ਸੁਰਜੀਤ 'ਦੇਵਲ'*

ਕਹਿੰਦਾ ਨੂਰੇ ਮਾਹੀ ਨੂੰ, ਰਾਇ ਕੱਲਾ ਬੁਲਾ ਕੇ,
ਜਾ ਖਬਰ ਲਿਆ ਸਰਹਿੰਦ ਤੋਂ, ਛੇਤੀ ਨੂਰਿਆ ਜਾਕੇ।

ਲਾਲ ਪਿਤਾ ਦਸ਼ਮੇਸ਼ ਦੇ, ਤੇ ਗੁਜਰੀ ਮਾਤਾ,
ਠੰਡੇ ਬੁਰਜ ਵਿੱਚ ਕੈਦ ਕਰ, ਸੂਬੇ ਕਹਿਰ ਕਮਾਤਾ।

ਜ਼ੋਰਾਵਰ ਤੇ ਫ਼ਤਿਹ ਸਿੰਘ, ਦੋ ਕੋਮਲ ਕਲੀਆਂ,
ਜਾ ਵੇਖ ਕੀ ਉਨ੍ਹਾਂ ਮੁਸੀਬਤਾਂ, ਦਾਦੀ ਨਾਲ ਝੱਲੀਆਂ।

ਜਾ ਖਬਰ ਲੈ ਕੇ ਸਰਹਿੰਦ ਤੋਂ, ਆਇਆ ਨੂਰਾ ਮਾਹੀ,
ਕਹਿੰਦਾ ਸਰਹਿੰਦ ਦੀਵਾਰ ਹੈ, ਦੇ ਰਹੀ ਗਵਾਹੀ।

ਦਾਤੇ ਦੇ ਨਿੱਕੇ ਲਾਲ ਦੋ, ਨੀਹਾਂ ਵਿੱਚ ਖੜਾਏ,
ਸੂਬੇ ਸਰਹਿੰਦ ਵਜੀਦੇ ਨੇ, ਸ਼ਹੀਦ ਕਰਾਏ।

ਸਾਕਾ ਸੁਣ ਸਰਹਿੰਦ ਦਾ, ਰੋਵੇ ਰਾਇ ਕੱਲ੍ਹਾ,
ਬੋਲੇ ਝੱਟ ਦਸ਼ਮੇਸ਼ ਜੀ, ਨਾ ਹੋ ਤੂੰ ਝੱਲਾ।

ਆਹ ਪੰਥ ਹੈ ਚੜ੍ਹਦੀ ਕਲਾ 'ਚ ਖਿੜ੍ਹੀਆਂ ਗੁਲਜ਼ਾਰਾਂ,
ਸਿੰਘ ਮੰਨਦੇ ਕਿਸੇ ਦੀ ਈਨ ਨਾ, ਰਣ ਵਿੱਚ ਨਾ ਹਾਰਾਂ।

ਜ਼ੋਰਾਵਰ ਫ਼ਤਿਹ ਸਿੰਘ ਨੂੰ, ਤੂੰ ਜਾਣ ਨਾ ਮੋਏ,
ਸੁਣ ਕੱਲ੍ਹਿਆ ਅਮਰ ਸ਼ਹੀਦ ਇਹ, ਸਦਾ ਜਿਉਂਦੇ ਹੋਏ
।

ਉਹ ਬਣ ਕੇ ਜਿਉਣਗੇ ਬੀਰਤਾ, ਦੇ ਚਾਨਣ ਮੁਨਾਰੇ,
ਉਹ ਰਹਿਣਗੇ ਦਮਕਾਂ ਮਾਰਦੇ, ਸੋਢੀ ਬੰਸ ਦੇ ਤਾਰੇ।

ਮੈਂ ਵਾਸੀ ਹੇਮਕੁੰਟ ਦਾ, ਸੀ ਸੁਣਲੈ ਕੱਲ੍ਹਿਆ,
ਮੈਂ ਹੁਕਮ ਵਜਾਉਣ ਅਕਾਲ ਦਾ, ਉਥੋਂ ਹਾਂ ਚੱਲਿਆ।

ਤੀਰ ਨਾਲ ਪੱਟ ਦੁਭ ਸੀ, ਦਸ਼ਮੇਸ਼ ਉਚਾਰੇ,
ਮੁਗਲ ਰਾਜ ਹੁਣ ਗਰਕਣਾ, ਤੇ ਮੁੱਕਣੇ ਹਤਿਆਰੇ।

'ਦੇਵਲ' ਧੂਰੀ ਵਾਲਿਆ, ਉਹ ਵਾਰ ਗਏ ਜਾਨਾਂ,
ਉਹ ਦੁਨੀਆਂ ਉੱਤੇ ਅਮਰ ਨੇ, ਮੌਤ ਬਣੀ ਬਹਾਨਾ।

92563-67202

# ਦਸ਼ਮੇਸ਼ ਪਿਤਾ ਜੀ ਨੂੰ ਵਰਤਮਾਨ ਹਾਲਾਤ ਬਾਰੇ ਸੁਨੇਹਾ

ਸੁਖਦੇਵ ਸਿੰਘ 'ਜਾਚਕ'

ਅਨੰਦਪੁਰ ਸਾਹਿਬ ਨੂੰ ਜਾਂਦਿਆ ਰਾਹੀਆ ਵੇ,
ਮੇਰੇ ਗੋਬਿੰਦ ਨੂੰ ਸੰਦੇਸ਼ਾ ਦੇਈਂ ਜਾਹ।
ਇਸ ਜ਼ਖ਼ਮੀ ਹੋ ਰਹੀ ਸਿੱਖੀ ਦਾ, ਜਾਹ ਸੰਦੇਸ਼ਾ ਦੇਈਂ॥
ਦੋਵੇਂ ਹੱਥ ਜੋੜ ਕੇ ਰੋ ਰੋ ਕੇ,
ਤੇ ਚਰਨਾਂ ਉੱਤੇ ਢਹਿ ਢਹਿ ਕੇ।
ਉਨ੍ਹਾਂ ਨੂੰ ਸੱਚ ਸੱਚ ਦਸ ਦੇਵੀਂ,
ਸੰਗੀ ਨਾ ਸੱਭ ਕੁੱਝ ਕਹਿ ਕਹਿ ਕੇ।
ਪੈ ਰਹੇ ਸਿੱਖੀ ਦੇ ਖੋਰੇ ਲਈ, ਸੰਦੇਸ਼ਾ ਦੇਈ ਜਾਹ
ਅਨੰਦਪੁਰ ਸਾਹਿਬ ਨੂੰ ਜਾਂਦਿਆਂ .........।

ਤੂੰ ਲੱਖਾ ਜਪ ਤਪ ਕਰਕੇ ਤੇ,
ਜੋ ਖਾਲਸਾ ਰੱਬ ਤੋਂ ਮੰਗਿਆ ਸੀ।
ਗਿੱਦੜਾਂ ਤੋਂ ਸ਼ੇਰ ਬਣਾਕੇ ਤੇ,
ਐਸਾ ਅੰਮ੍ਰਿਤ ਵਿੱਚ ਰੰਗਿਆ ਸੀ।
ਹੁਣ ਤੈਨੂੰ ਭੁੱਲਦੇ ਜਾ ਰਹੇ ਨੇ,
ਸੰਦੇਸ਼ਾ ਦੇਈਂ ਜਾਹ
ਅਨੰਦਪੁਰ ਸਾਹਿਬ ਨੂੰ ਜਾਂਦਿਆਂ .........।

ਹੱਸ ਹੱਸ ਕੇ ਕੇਸ ਕਟਾਉਂਦੇ ਨੇ,
ਫੈਸ਼ਨ ਦਾ ਕਹਿਣ ਜਮਾਨਾ ਏ।
ਕੱਪੜੇ ਵੀ ਐਸੇ ਪਤਾ ਨਹੀਂ,
ਮਰਦਾਨਾਂ ਏ ਕਿ ਜਨਾਨਾ ਏ।
ਭੇਡਾਂ ਤੋਂ ਵੀ ਮਾੜੇ ਨੇ-ਸੰਦੇਸ਼ਾ ਦੇਈਂ ਜਾਹ
ਅਨੰਦਪੁਰ ਸਾਹਿਬ ਨੂੰ ਜਾਂਦਿਆਂ .........।

ਸਭ ਨਸ਼ਿਆਂ ਦੇ ਵਿੱਚ ਫਸ ਗਏ ਨੇ,
ਤਲੀਆਂ ਤੇ ਪਟਾਕੇ ਪਾਉਂਦੇ ਨੇ।
ਮਦ, ਪੋਸਤ, ਫੀਮਾਂ ਵਰਤਣ ਪਏ,
ਇਹ ਹੀਰਾ ਜਨਮ ਗਵਾਉਂਦੇ ਨੇ।
ਮਾੜੀਆਂ ਆਦਤਾਂ ਪੈ ਗੀਆਂ,
ਸੰਦੇਸ਼ਾ ਦੇਈ ਜਾਹ
ਅਨੰਦਪੁਰ ਸਾਹਿਬ ਨੂੰ ਜਾਂਦਿਆਂ .........।

ਕੋਈ ਗੁਰਦੁਆਰੇ ਆਵੇ ਨਾ,
ਗੁਰਬਾਣੀ ਸੁਣਨਾ ਚਾਹਵੇ ਨਾ।
ਅਸ਼ਲੀਲ ਗੀਤ ਹੀ ਸੁਣਦੇ ਨੇ,
ਕਹਿੰਦੇ ਫਿਲਮ ਕੋਈ ਲੰਘ ਜਾਵੇ ਨਾ।
ਸਿੱਧੇ ਰਾਹ ਤੋਂ ਭਟਕ ਗਏ
ਸੰਦੇਸ਼ਾ ਦੇਈਂ ਜਾਹ
ਅਨੰਦਪੁਰ ਸਾਹਿਬ ਨੂੰ ਜਾਂਦਿਆਂ .........।

ਮੁੱਲ ਵੇਚਣ ਪਏ ਗੁਰਬਾਣੀ ਨੂੰ,
ਕੀ ਰਾਗੀ ਤੇ ਕੀ ਭਾਈ ਜੀ।
ਲੋਕਾਂ ਨੂੰ ਸਿਖਿਆ ਦਿੰਦੇ ਨੇ,
ਪਰ ਆਪ ਤਾਂ ਲੁੱਟ ਮਚਾਈ ਸੀ।
ਬੇਅਸਰ ਹੋ ਉਪਦੇਸ਼ ਗਏ,
ਸੰਦੇਸ਼ਾ ਦੇਈਂ ਜਾਹ-
ਅਨੰਦਪੁਰ ਸਾਹਿਬ ਨੂੰ ਜਾਂਦਿਆਂ .........।

ਤੁਸੀਂ ਕਿਹਾ ਸੀ ਗੁਰੂ ਗ੍ਰੰਥ ਬਿਨਾ,
ਸਿਰ ਕਿਸੇ ਦੇ ਅੱਗੇ ਝੁਕਾਉਣਾ ਨਹੀਂ।
ਹੁਣ ਲੱਖਾਂ ਬਾਬੇ ਬਣ ਬੈਠੇ,
ਕੀ ਮੱਖਣ ਸ਼ਾਹ ਨੇ ਆਉਣਾ ਨਹੀਂ।
ਕੂੜ ਹੋਇਆ ਪ੍ਰਧਾਨ ਫਿਰੇ
ਸੰਦੇਸ਼ਾ ਦੇਈਂ ਜਾਹ-
ਅਨੰਦਪੁਰ ਸਾਹਿਬ ਨੂੰ ਜਾਂਦਿਆਂ .........।

ਆਖੀਂ ਜ਼ਾਲਮ, ਮਜ਼ਲੂਮਾਂ ਤੇ,
ਹਾਲੇ ਵੀ ਜ਼ੁਲਮ ਕਮਾਉਂਦੇ ਨੇ।
ਜਿਵੇਂ ਪਹਿਲਾਂ ਧਰਮ ਬਚਾਇਆ ਸੀ,
ਹੁਣ ਛੇਤੀ ਕਿਉਂ ਨਹੀਂ ਆਉਂਦੇ ਨੇ।
'ਜਾਚਕ' ਦੀ ਫਤਹਿ ਕਬੂਲ ਕਰੋ,
ਸੰਦੇਸ਼ਾ ਦੇਈਂ ਜਾਹ

ਅਨੰਦਪੁਰ ਸਾਹਿਬ ਨੂੰ ਜਾਂਦਿਆਂ ਰਾਹੀਆ ਵੇ
ਸੰਦੇਸ਼ਾ ਦੇਈਂ ਜਾਹ।

94640-65685

## ਰੋਈ ਤੇਸੀ ਤੇ ਕਰੰਡੀ

ਕੇਵਲ ਮਾਣਕਪੁਰੀ

ਰੋਈਆਂ ਕੰਧ ਦੀਆਂ ਇੱਟਾਂ, ਰੋਈ ਤੇਸੀ ਤੇ ਕਰੰਡੀ।
ਮੇਰੇ ਸਾਹਿਬ ਦਿਆਂ ਲਾਲਾਂ, ਲੋਹੜੀ ਖ਼ੂਨ ਪਾ ਕੇ ਵੰਡੀ।
ਰੋਈਆਂ ਕੰਧ ਦੀਆਂ ਇੱਟਾਂ, ਰੋਈ ਤੇਸੀ ਤੇ ਕਰੰਡੀ।
ਮੇਰੇ ਸਾਹਿਬ ਦਿਆਂ ਲਾਲਾਂ ਲੋਹੜੀ ...........।
ਜੋਰਾਵਰ ਸਿੰਘ ਕਹਿੰਦਾ ਫਤਹਿ ਸਿੰਘ ਨੂੰ ਬੁਲਾ ਕੇ,

ਕੀ ਦੱਸਾਂਗੇ ਕਮਾਈ ਕੋਲ ਦਾਦਾ ਜੀ ਦੇ ਜਾਕੇ,
ਧਰੀਏ ਸੀਸਾਂ ਦੇ ਬਿਆਨੇ ਦੇਈਏ ਪਿਤਾ ਹੱਥ ਝੰਡੀ।
ਮੇਰੇ ਸਾਹਿਬ ਦਿਆਂ ਲਾਲਾਂ ਲੋਹੜੀ ...........।
ਕੰਧ ਚਿੱਣ ਚਿੱਣ ਇੱਟਾਂ ਜਦੋਂ ਕੰਨਾਂ ਕੋਲ ਆਈ।
ਫਤਿਹ ਸਿੰਘ ਨੇ ਫਤਿਹ ਉਦੋਂ ਗੱਜ ਕੇ ਬੁਲਾਈ।
ਵਿਚ ਰੰਗ ਦੇ ਸ਼ਹੀਦੀ ਕਹਿੰਦੇ ਜਿੰਦ ਜਾਵੇ ਰੰਗੀ।
ਮੇਰੇ ਸਾਹਿਬ ਦਿਆਂ ਲਾਲਾਂ ਲੋਹੜੀ ...........।

ਕਹਿਰ ਵੇਖ ਕੇ ਕੰਬੇ ਧਰਤੀ ਅਸਮਾਨ।
ਹੰਝੂ ਬੁੱਕ-ਬੁੱਕ ਕੇਰੇ ਠਿੱਡਾ ਉਦੋਂ ਸੱਚਾ ਭਗਵਾਨ।
ਲਾਇਆ ਧਰਮ ਨੂੰ ਦਾਗ਼, ਹੋਈ ਕੰਡ ਵੀ ਨਾ ਨੰਗੀ।
ਮੇਰੇ ਸਾਹਿਬ ਦਿਆਂ ਲਾਲਾਂ ਲੋਹੜੀ ...........।

ਉਹ ਤਾਂ ਅੱਜ ਵੀ ਅਮਰ ਭਾਵੇਂ ਹੋਏ ਨੇ ਅਲੋਪ,
ਰਹੂ ਜੱਗ ਉੱਤੇ ਜਗਦੀ ਸ਼ਹੀਦੀ ਦੀ ਵਾਲੀ ਜੋਤ।
ਮਾਣਕ ਖੁਸ਼ੀਆਂ ਦੀ ਖ਼ੈਰ ਉਨ੍ਹਾਂ ਜੱਗ ਤਾਈਂ ਵੰਡੀ।
ਮੇਰੇ ਸਾਹਿਬ ਦਿਆਂ ਲਾਲਾਂ ਲੋਹੜੀ ਖ਼ੂਨ ਦੇ ਕੇ ਵੰਡੀ।

99158-45184

## ਠੇਠ ਪੰਜਾਬੀ

*ਚਰਨ ਸੀਚੇਵਾਲਵੀ*

ਪਿੰਡ ਗਿਆ ਤਾਂ ਕਣਕਾਂ ਵਿਚੋਂ ਕੁੱਪ ਦੇ ਦਰਸ਼ਨ ਹੋਏ,
ਸ਼ਾਮ ਪਈ ਤਾਂ ਧੁੰਦ 'ਚ ਪਸਰੀ ਚੁੱਪ ਦੇ ਦਰਸ਼ਨ ਹੋਏ।
ਚੁੱਲ੍ਹੇ ਲਾਗੇ ਮਿਲੀ ਸੁਣਨ ਨੂੰ ਫਿਰ ਅਜ ਠੇਠ ਪੰਜਾਬੀ,.
ਇਉਂ ਲੱਗਾ ਜਿਉਂ ਧੁੰਦ 'ਚੋਂ ਮੈਨੂੰ ਧੁੱਪ ਦੇ ਦਰਸ਼ਨ ਹੋਏ।

0181-2231651

## ਮੇਰੀ ਪੰਜਾਬੀ ਨਹੀਂ ਮਰ ਸਕਦੀ

*ਚਰਨ ਸੀਚੇਵਾਲਵੀ*

ਇਸਨੂੰ ਸ਼ਬਦਾਂ ਦੇ ਖੰਭ ਜਦ ਲਗ ਜਾਵਣ,
ਇਹ ਮੁਰਦਿਆਂ 'ਚ ਜਿੰਦ ਭਰ ਸਕਦੀ।
ਇਹ ਪਰਬਤ ਪਿਘਲਾ ਕੇ ਅੱਗ ਕਰ ਦਏ,
ਇਹ ਅੱਗ ਦੇ ਦਰਿਆ ਵੀ ਤਰ ਸਕਦੀ।
ਭਾਵੇਂ ਬਰਫ਼ 'ਚ ਇਸਨੂੰ ਲਗਾ ਛੱਡਿਆ,
ਬਰਫ਼ ਵਿੱਚ ਵੀ ਇਹ ਨਹੀਂ ਠਰ ਸਕਦੀ।
ਅੱਖ਼ਰ ਜਦ ਤੱਕ 'ਚਰਨ' ਦੇ ਹੈਨ ਜਿਉਂਦੇ,
ਤਦ ਤੱਕ ਮੇਰੀ ਪੰਜਾਬੀ ਨਹੀਂ ਮਰ ਸਕਦੀ।

0181-2231651

----- 0 -----

## ਸਵਾ-ਸਵਾ ਲੱਖ ਨਾਲ

*ਹਰਬੰਸ ਸਿੰਘ 'ਸ਼ਾਨ'*

ਤੁਹਾਡੇ ਘਰ ਉਤੇ ਹੁਣ ਬਾਜ਼ ਨੇ ਕਾਬਜ਼ ਹੋਏ,
ਏਥੋਂ ਮਾਰ ਗਈਆਂ ਉਡਾਰੀਆਂ ਚਿੜੀਆਂ।
ਸਵਾ-ਸਵਾ ਲੱਖ ਨਾਲ ਕੱਲੀ-ਕੱਲੀ ਲੜੀ ਸੀ,
ਅੱਜ ਇਨ੍ਹਾਂ ਕੋਲੋਂ ਇਹ ਹਾਰੀਆਂ ਚਿੜੀਆਂ।
ਦਰ-ਦਰ ਉੱਤੇ ਪਈਆਂ ਠੋਕਰਾਂ ਨੇ ਖਾਂਦੀਆਂ।
ਨੀਚ ਕਹਿਕੇ ਜਾਣ ਦੁਰਕਾਰੀਆਂ ਚਿੜੀਆਂ।
ਬਖ਼ਸ਼ਿਆ ਤੁਹਾਡਾ ਇਨ੍ਹਾਂ ਬਦਲ ਸਰੂਪ ਲਿਆ।
ਹੋਰ-ਹੋਰ ਸ਼ਕਲਾਂ ਨੇ ਧਾਰੀਆਂ ਚਿੜੀਆਂ।
ਤੁਹਾਡੀਆਂ ਵਿਚਾਰਾਂ ਨੂੰ ਇਹ ਦੇ ਗਈਆਂ ਤਿਲਾਂਜ਼ਲੀ।
ਪੁਠਿਆਂ ਵਿਚਾਰਾਂ ਇਹ ਮਾਰੀਆਂ ਚਿੜੀਆਂ।
ਬਖ਼ਸ਼ੋ ਸੁਮੱਤ ਇਹ ਮੁੜ ਆਉਣ ਆਲ੍ਹਣੇ 'ਚ,
ਜਾਨੋ ਵੱਧ ਤੁਸਾਂ ਨੂੰ ਪਿਆਰੀਆਂ ਚਿੜੀਆਂ।
ਬਗਲੀ ਦਾ 'ਸ਼ਾਨ' ਕਰੇ ਨੱਥ ਪਾਉਣ ਬਾਜ਼ਾਂ ਤਾਈ,
ਹੋ ਕੇ ਫੇਰ ਕੱਠੀਆਂ ਸਾਰੀਆਂ ਚਿੜੀਆਂ।

98785-73068

## ਜੀਤੀ ਪੀ ਲਈ ਪਾਣੀ ਵਾਰ ਕੇ

*ਕੇਵਲ ਮਾਣਕਪੁਰੀ*

ਚਾਰੇ ਲਾਲ ਵਾਰਨੇ, ਕਾਰਜ ਸੰਵਾਰਨੇ,
ਨੀ ਐਨੀ ਜਗ੍ਹਾ ਪੁੱਤਰ ਵਿਆਹਉਣੇ।
ਨੀ ਜੀਤਾਂ ਪੀਊ ਪਾਣੀ ਵਾਰ ਕੇ,
ਤੇਰੇ ਪੁੱਤਰਾਂ ਦੇ ਸੰਗਨ ਮਨਾਉਂਣੇ।
ਨੀ ਜੀਤਾਂ ਪੀ ਲਈ ਪ੍ਰਾਣੀ ਵਾਰ ਕੇ।

ਪੰਜ ਨੇ ਬਰਾਤੀ ਨੀ ਬਰਾਤ ਸੰਗ ਪੁੱਤਰਾਂ ਦੀ।
ਤੇਗਾਂ ਸੰਗ ਬੀਤਣੀ ਏ ਰਾਤ ਤੇਰੇ ਪੁੱਤਰਾਂ ਦੀ।
ਲੋਕਾਂ ਦੇ ਤਾਂ ਪੁੱਤ ਨੀ ਪਾਣੀ ਪਾ ਕੇ ਪਰਾਤੀ।
ਅਸਾਂ ਲਹੂ ਵਿੱਚ ਕੰਗਣ ਖਿਲਾਉਣੇ,
ਜੀਤਾਂ ਪੀ ਲਈ ਪਾਣੀ .........।

ਚੌਹਾਂ ਪੁੱਤਰਾਂ ਨੇ ਘਰੀਂ ਲਾੜੀਆਂ ਲਿਆਉਣੀਆਂ।
ਦਿਲ ਵਿੱਚ ਨਾਹੀਓਂ ਰੀਲਾਂ ਫੁਲੀਆਂ ਸਮਾਉਣੀਆਂ।
ਰਣ ਰੱਤੇ ਵਿੱਚ ਜਦੋਂ ਚੜਣ ਜਦੋਂ ਘੋੜੀਆਂ ਤੇ।
ਅਜੀਤ ਤੇ ਜੁਝਾਰ ਦੋਵੇਂ ਲੈ ਸੰਗ ਲਾੜੀਆਂ ਨੂੰ,
ਉਦੋਂ ਮੌਤ ਦੇ ਬਣਗੇ ਪਹੁਣੇ,

ਚਮਕੌਰ ਦੀ ਗੜ੍ਹੀ ਦੇ ਵਿੱਚ ਲਾਵਾਂ ਲੈ ਸਿਧਾਉਣੀਆਂ।
ਤੇਗਾਂ ਦੀਆਂ ਧਾਰਾਂ ਉੱਤੇ ਸੁਰਖੀਆਂ ਸਜਾਉਂਣੀਆਂ।
ਭਾਗ ਭਰੇ ਚੇਹਰਿਆਂ ਤੇ, ਖੁਸ਼ੀਆਂ ਦਲੇਰੀ ਵਿੱਚ,
ਹੱਸ ਹੱਸ ਕੇ ਸ਼ਹੀਦੀ ਗਾਉਣੇ,
ਨੀ ਜੀਤਾਂ ਪੀਊ ਪਾਣੀ ਵਾਰ ਕੇ,

ਵੇਖਣੇ ਲਈ ਦਾਜ ਸਾਰਾ ਢੱਕੂ ਸੰਸਾਰ ਨਾ।
ਉਦੋਂ ਜਾਪੂ ਸੱਚਾ ਮੇਰੇ ਪੰਥ ਦਾ ਪਿਆਰ ਨਾ।
ਬੈਠੂ ਮਾਤਾ ਗੁਜਰੀ ਵੀ ਦਾਜ ਵਿੱਚ ਫੁੱਲ ਫੁਲ।
ਨੀ ਅਸੀਂ ਹੱਸ ਹੱਸ ਪੰਥ ਲੇਖੇ ਲਾਉਂਣੇ।
ਜੀਤਾਂ ਪੀਊ ਪਾਣੀ ਵਾਰ ਕੇ .........।
ਮਾਣਕ ਅਮੱਲੀਆਂ ਨਹੀਂ ਦੌਲਤਾਂ ਖਿਉਦੀਆਂ।
ਪੁੱਤਾਂ ਦੀਆਂ ਜੰਞਾਂ ਚਾਈਂ ਜੱਗ ਤ੍ਹੇ ਚੜ੍ਹਾਉਦੀਆਂ।
ਸ਼ਹਿਨਸ਼ਾਹ ਫ਼ਕੀਰ ਦਰਵੇਸ਼ ਸਿੱਖੀ ਪੰਥ ਵਾਲਾ।
ਕਰਮ ਸੁੱਚੇ ਸੁੱਚ ਨਹੀਂ ਕਿਸੇ ਵੀ ਕਮਾਉਂਣੇ।
ਜੀਤਾਂ ਪੀਊ ਪਾਣੀ ਵਾਰ ਕੇ।

99158-45184

—0—

## ਰਿਣ-ਯਾਤਰਾ!!

*ਡਾ ਗੁਰਮੀਤ ਸਿੰਘ ਬਰਸਾਲ,*
*ਕੈਲੇਫੋਰਨੀਆਂ*

ਧਰਮ-ਮਜ਼ਹਬ ਦੀ ਚੋਣ,
ਬੰਦੇ ਦੇ ਆਪਣੇ ਮਨ ਦਾ ਖਿਆਲ॥
ਪਰ ਇਸ ਹੱਕ ਨੂੰ ਜਬਰ ਤੇ ਨੀਤੀ,
ਅਕਸਰ ਕਰਨ ਹਲਾਲ॥
ਬੰਦੇ ਦੇ ਅਧਿਕਾਰਾਂ ਵਾਲਾ ਉੱਠਿਆ ਜਦੋਂ ਸਵਾਲ॥
ਨੌਵੇਂ ਨਾਨਕ ਨੇ ਸਿਰ ਦੇ ਕੇ ਦਿੱਤੀ ਰੱਖ ਦਿਖਾਲ॥
ਡੁਬਦੀ ਜਾਂਦੀ ਹਿੰਦ ਦੀ ਜਿਹਨਾਂ ਬੇੜੀ ਲਈ ਸੰਭਾਲ॥
ਅਕ੍ਰਿਤਘਣਾਂ ਨੇ ਕੌਮ ਉਸੇ ਦਾ ਕਰਤਾ ਮੰਦੜਾ ਹਾਲ॥
ਜਦ-ਜਦ ਲੋਕੀਂ ਸਮਝਣ ਲਗਦੇ,
ਕੱਸਿਆ ਮੱਕੜ ਜਾਲ॥
ਤਦ-ਤਦ ਮੱਕੜੀ ਹੋਰ ਬਣਾਉਂਦੀ,
ਨਵੇਂ ਰੰਗਾਂ ਨੂੰ ਭਾਲ॥
ਧੋਖੇ-ਫਰੇਬ ਨਾਲ ਹੈ ਚਲਦੀ,
ਰਾਜਨੀਤੀ ਦੀ ਚਾਲ।
ਕੁਰਬਾਨੀ ਦੇ ਰਿਣ ਨਹੀਂ ਲਹਿੰਦੇ,
ਸੈਰ-ਯਾਤਰਾ ਨਾਲ॥

—0—

# ਡਾ. ਦਲਜੀਤ ਸਿੰਘ, ਆਸਨਸੋਲ ਦੀ ਪੁਸਤਕ 'ਸਿੱਖ ਦਾ ਧੁਰਾ ਕੇਵਲ ਗੁਰੂ ਗ੍ਰੰਥ ਸਾਹਿਬ' (ਤੀਜਾ ਐਡੀਸ਼ਨ) ਦਾ ਲੋਕ ਅਰਪਣ – ਇੱਕ ਰਿਪੋਰਟ

*ਜਸਪਾਲ ਸਿੰਘ ਕੰਵਲ*

'ਸਿੱਖ ਦਾ ਧੁਰਾ ਕੇਵਲ ਗੁਰੂ ਗ੍ਰੰਥ ਸਾਹਿਬ' ਡਾ. ਦਲਜੀਤ ਸਿੰਘ, ਆਸਨਸੋਲ (ਬੰਗਾਲ) ਦੀ ਲਿਖੀ ਪੁਸਤਕ ਦੇ ਤੀਜੇ ਐਡੀਸ਼ਨ ਦਾ ਲੋਕ ਅਰਪਣ ਸਾਹਿਤ-ਵਿਗਿਆਨ ਕੇਂਦਰ, ਚੰਡੀਗੜ੍ਹ ਵਲੋਂ ਰਾਮਗੜ੍ਹੀਆ ਭਵਨ, ਸੈਕਟਰ-27 ਸੀ, ਚੰਡੀਗੜ੍ਹ ਵਿਖੇ 19 ਅਕਤੂਬਰ, 2013 ਨੂੰ ਸਾਹਿਤ ਪ੍ਰੇਮੀਆਂ ਅਤੇ ਪੰਜਾਬੀ ਦੇ ਵਿਦਵਾਨਾਂ ਦੀ ਹਾਜ਼ਰੀ ਵਿੱਚ ਕੀਤਾ ਗਿਆ। ਬੰਗਾਲ ਤੋਂ ਆ ਕੇ ਚੰਡੀਗੜ੍ਹ ਵਿਖੇ ਇਸ ਸਮਾਗਮ ਕਰਵਾਉਣ ਦੇ ਪਿੱਛੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੋਸਾਇਟੀ (ਰਜਿ:) ਦੇ ਡਾ. ਦਲਜੀਤ ਸਿੰਘ ਨਾਲ ਲੰਮੇ ਸਮੇਂ ਤੋਂ ਗੂੜੇ ਸੰਬੰਧ ਹਨ। ਸਮਾਗਮ ਦੀ ਪ੍ਰਧਾਨਗੀ ਮੰਡਲ ਵਿੱਚ ਸਾਹਿਤ ਵਿਗਿਆਨ ਕੇਂਦਰ ਦੇ ਸਰਪ੍ਰਸਤ ਜਨਕ ਰਾਜ ਸਿੰਘ, ਅਮਰਜੀਤ ਸਿੰਘ ਖੁੱਲਰ, ਪ੍ਰਧਾਨ ਰਾਮਗੜ੍ਹੀਆ ਸਭਾ, ਪ੍ਰਿੰ: ਨਸੀਬ ਸਿੰਘ ਸੇਵਕ ਤੇ ਡਾ. ਦਲਜੀਤ ਸਿੰਘ ਸੁਸ਼ੋਭਿਤ ਹੋਏ। ਸ: ਗੁਰਦਰਸ਼ਨ ਸਿੰਘ, ਟਿਊਬਵੈਲ ਇੰਜੀਨੀਅਰ, ਡੇਰਾ ਬੱਸੀ ਨੇ ਮੁੱਖ-ਮਹਿਮਾਨ ਵੱਜੋਂ ਸ਼ਿਰਕਤ ਕਰਕੇ ਕ੍ਰਿਤਾਰਥ ਕੀਤਾ। ਪੰਜਾਬੀ ਦੇ ਉੱਘੇ ਸਾਹਿਤਕਾਰ ਤੇ ਸਾਹਿਤ ਵਿਗਿਆਨ ਕੇਂਦਰ ਦੇ ਸੰਚਾਲਕ ਸੇਵੀ ਰਾਇਤ (ਸੇਵਾ ਸਿੰਘ ਰਾਇਤ) ਨੇ ਪੁਸਤਕ ਦੇ ਲੇਖਕ ਬਾਰੇ ਸਰੋਤਿਆਂ ਦੀ ਜਾਣ-ਪਹਿਚਾਣ ਕਰਵਾਈ। ਪ੍ਰਧਾਨਗੀ ਮੰਡਲ, ਮੁੱਖ ਮਹਿਮਾਨ ਤੇ ਲੇਖਕ ਡਾ. ਦਲਜੀਤ ਸਿੰਘ ਦਾ ਫੁੱਲਾਂ ਦੇ ਹਾਰਾਂ ਨਾਲ ਸਵਾਗਤ ਕੀਤਾ। ਇੱਕ ਧਾਰਮਿਕ ਕਵਿਤਾ ਦੇ ਆਗਾਜ਼ ਨਾਲ ਭਗਤ ਰਾਮ ਰੰਗਾੜਾ ਨੇ ਇਸ ਸਮਾਰੋਹ ਦਾ ਮੁੱਢ ਬੰਨ੍ਹਿਆ। ਗਜ਼ਲਗੋ ਪਾਲ ਸਿੰਘ ਪਾਲ ਨੇ ਪੇਂਡੂ ਮਾਹੌਲ ਨਾਲ ਜੁੜੀ ਗਜ਼ਲ ਪੇਸ਼ ਕਰਕੇ ਸਮਾਰੋਹ ਨੂੰ ਗਰਮਾਇਆ। ਪਰਸਰਾਮ ਸਿੰਘ ਬੰਧਨ ਤੇ ਡਾ. ਹਰਨੇਕ ਸਿੰਘ ਕਲੇਰ ਵਲੋਂ ਪੁਸਤਕ ਦੇ ਮੰਤਵ ਅਤੇ ਵਿਸ਼ਾ-ਵਸਤੂ ਬਾਰੇ ਪਰਚੇ ਪੜ੍ਹ ਗਏ। ਜਸਪਾਲ ਸਿੰਘ ਕੰਵਲ, ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ ਨੇ ਪੁਸਤਕ ਦੀ ਗੰਭੀਰਤਾ ਅਤੇ ਇਸ ਦੇ ਮਕਸਦ ਨੂੰ ਉਗਾੜ੍ਹਦਿਆਂ ਵਿਸ਼ੇਸ਼ ਤੌਰ 'ਤੇ ਵਿਖਿਆਨ ਕੀਤਾ। ਵਿਚਾਰ-ਚਰਚਾ ਵਿੱਚ ਜਨਕ ਰਾਜ ਸਿੰਘ ਸਿਰਨਾਵਾਂ, ਅਮਰਜੀਤ ਸਿੰਘ ਖੁੱਲਰ, ਪ੍ਰਿੰ: ਨਸੀਬ ਸਿੰਘ ਸੇਵਕ ਤੇ ਅਵਤਾਰ ਸਿੰਘ ਮਹਿਤਪੁਰੀ ਨੇ ਹਿੱਸਾ ਲੈ ਕੇ ਸਮਾਰੋਹ ਦੇ ਮਾਹੌਲ ਨੂੰ ਚਾਰ-ਚੰਨ ਲਾਏ। ਡਾ. ਦਲਜੀਤ ਸਿੰਘ ਨੇ ਆਪਣੀ ਪੁਸਤਕ ਦਾ ਖਾਸ ਮੰਤਵ ਦਸਦੇ ਹੋਏ ਜੰਤਰ-ਮੰਤਰ-ਤੰਤਰ, ਵਹਿਮਾਂ-ਭਰਮਾਂ, ਪਾਖੰਡਾਂ, ਬਾਬਾਵਾਦ, ਸਮਾਜਿਕ ਕੁਰੀਤੀਆਂ, ਅਨਮਤਾਂ ਆਦਿ ਤੋਂ ਸਿੱਖ ਕੌਮ ਨੂੰ ਸੁਚੇਤ ਕਰਨਾ ਹੈ। ਇਸ ਦੇ ਨਾਲ ਹੀ ਪੰਜਾਬੀ ਭਾਸ਼ਾ ਦੀ ਅਜੋਕੀ ਦੁਰਦਸ਼ਾ ਨੂੰ ਦੂਰ ਕਰਨ ਲਈ ਵਿਸ਼ੇਸ਼ ਉਪਰਾਲੇ ਕਰਨ ਤੇ ਜ਼ੋਰ ਦਿੱਤਾ ਗਿਆ ਹੈ। ਸਿੱਖ ਨੂੰ ਗੁਰੂ ਗ੍ਰੰਥ ਸਾਹਿਬ ਤੋਂ ਹੀ ਅਗਵਾਈ ਅਤੇ ਸੇਧ ਲੈਣੀ ਹੈ, ਇਸ ਦੀ ਵਿਚਾਰ ਧਾਰਾ ਤੇ ਪਹਿਰਾ ਦੇਣਾ ਹੈ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲਣਾ ਹੈ। ਜਨਕ ਰਾਜ ਸਿੰਘ ਸਿਰਨਾਵਾਂ ਨੇ ਕਿਹਾ ਕਿ ਰਾਜਨੀਤਿਕ ਸ਼ਹਿ ਨਾਲ ਹੀ ਡੇਰਾਵਾਦ ਬਾਬਾਵਾਦ ਸਿੱਖ ਧਰਮ 'ਤੇ ਭਾਰੂ ਹੋ ਰਿਹਾ ਹੈ। ਇਸ ਤੋਂ ਇਲਾਵਾ ਕੇਵਲ ਮਾਣਕਪੁਰੀ, ਸ਼ਾਮ ਸਿੰਘ (ਅੰਗਸੰਗੀ), ਡਾ. ਅਵਤਾਰ ਸਿੰਘ ਪਤੰਗ, ਸਰਦਾਰਾ ਸਿੰਘ ਚੀਮਾ, ਬੀਬੀ ਰਣਜੀਤ ਕੌਰ ਸੁਪਤਨੀ ਡਾ. ਦਲਜੀਤ ਸਿੰਘ, ਬੀਬੀ ਕਮਲਦੀਪ ਕੌਰ ਤੇ ਜੀਤ ਸਿੰਘ ਸੰਧੂ ਨੇ ਸਮਾਰੋਹ ਦੀ ਦਿੱਖ ਨੂੰ ਨਿਖਾਰਿਆ ਗੁਰਦਰਸ਼ਨ ਸਿੰਘ ਮਾਵੀ ਵੱਲੋਂ ਸੁਚੱਜੇ ਢੰਗ ਨਾਲ ਨਿਭਾਈ ਸਟੇਜੀ ਕਾਰਵਾਈ ਨੇ ਖੂਬ ਰੰਗ ਵਖੇਰਿਆ।

ਡਾ. ਦਲਜੀਤ ਸਿੰਘ ਨੂੰ ਸ਼ਾਲ ਤੇ ਮੋਮੈਂਟੋ ਨਾਲ ਸਨਮਾਨਿਆ ਗਿਆ। ਉਨ੍ਹਾਂ ਦੀ ਧਰਮ ਪਤਨੀ ਰਣਜੀਤ ਕੌਰ ਦਾ ਸਿਰੋਪਾ ਭੇਟ ਕਰਕੇ ਸਨਮਾਨ ਕੀਤਾ ਗਿਆ। ਕਈ ਕਵੀਆਂ ਨੇ ਆਪਣੀਆਂ ਰਚੀਆਂ ਪੁਸਤਕਾਂ ਦੇ ਬੰਡਲ ਡਾ. ਦਲਜੀਤ ਸਿੰਘ ਨੂੰ ਭੇਟ ਕੀਤੇ।

ਬਾਕੀ ਸਫਾ 30 'ਤੇ

# ਸਹਿਯੋਗੀਆਂ ਦੇ ਪੱਤਰ

ਸਤਿਕਾਰ ਯੋਗ ਸ: ਨਸੀਬ ਸਿੰਘ ਜੀ

ਸਤਿ ਸ੍ਰੀ ਅਕਾਲ।

'ਭਾਈ ਦਿੱਤ ਸਿੰਘ ਪੱਤ੍ਰਿਕਾ' ਜਨਵਰੀ 2011 ਅੰਕ ਕਿਸੇ ਲਾਇਬਰੇਰੀ ਵਿਚੋਂ ਮਿਲਿਆ, ਪੜ੍ਹਿਆ, ਵਾਚਿਆ। ਠੀਕ ਲੱਗਿਆ, ਉਪਰਾਲਾ ਵਧੀਆ ਹੈ ਕੀ ਜਿਸ ਵਿੱਚ ਰਾਮਦਾਸੀਆ ਸਿੱਖ ਬਰਾਦਰੀ ਦੀ ਵੀ ਗੱਲ ਕਰਦੇ ਹੋ? ਕੋਈ ਹੋਰ ਵੀ ਕਾਲਮ ਸ਼ੁਰੂ ਕੀਤੇ ਹਨ? ਜੇ ਹੋ ਸਕੇ ਤਾਂ ਨਵਾਂ ਅੰਕ ਭੇਜਣ ਦੀ ਖੇਚਲ ਕਰਨਾ ਤਾਂ ਕਿ ਨਵੀਂ ਰੂਪ ਰੇਖਾ ਬਾਰੇ ਗਿਆਨ ਹੋ ਸਕੇ। ਕਿਉਂਕਿ ਸਿਰਫ ਇਹੀ ਅੰਕ ਹੀ ਪੜ੍ਹਿਆ ਹੈ। ਜਿਸ ਬਾਰੇ ਪਤਾ ਵੀ ਹੁਣੇ ਹੀ ਲੱਗਾ ਹੈ। ਪ੍ਰੋ: ਪ੍ਰੀਤਮ ਸਿੰਘ ਜੀ ਦਾ ਪਤਾ ਤੇ ਮੋਬਾਈਲ ਨੰਬਰ ਮਿਲ ਜਾਵੇ ਤਾਂ ਵਧੀਆ ਰਹੇਗਾ।

*ਰਛਪਾਲ ਸਿੰਘ ਬੱਧਣ*

----- 0 -----

ਸਤਿਕਾਰਤ ਪ੍ਰਿੰ: ਨਸੀਬ ਸਿੰਘ ਸੇਵਕ ਜੀਓ,

ਗੁਰੂ ਫ਼ਤਿਹ

ਅਗਲੇ ਮਹੀਨੇ ਦੇ ਪੰਜਾਬੀ ਸਪਤਾਹ ਲਈ ਆਪਣੀ ਇਕ ਰੁਬਾਈ ਤੇ ਦੋ ਰਚਨਾਵਾਂ 'ਭਾਈ ਦਿੱਤ ਸਿੰਘ ਪੱਤ੍ਰਿਕਾ' ਲਈ ਭੇਜ ਰਿਹਾ ਹਾਂ। ਇਸ ਦੇ ਨਾਲ ਹੀ ਇਕ ਕਤਾਅ 'ਰਜਾਈ' ਬਾਰੇ ਵੀ ਭੇਜ ਰਿਹਾ ਹਾਂ। ਹਰ ਮਹੀਨੇ ਤੁਹਾਡੀ ਪੱਤ੍ਰਿਕਾ ਮਿਲ ਰਹੀ ਹੈ। ਇਕ ਬੇਨਤੀ ਹੋਰ ਹੈ ਕਿ ਪੱਤ੍ਰਿਕਾ ਦੇ ਸਿਰਨਾਵੇਂ ਤੇ ਮੇਰਾ ਨਾਂ ਚਰਨਜੀਤ ਸੀਚੇਵਾਲ ਦੀ ਥਾਂ ਚਰਨ ਸੀਚੇਵਾਲਵੀ ਲਿਖਿਆ ਜਾਵੇ ਜੀ। ਇਨ੍ਹਾਂ ਸ਼ਬਦਾਂ ਦੇ ਧੰਨਵਾਦ ਨਾਲ ਡਾਢੇ ਮੋਹ ਤੇ ਸਤਿਕਾਰ ਸਹਿਤ।

ਹਿਤੂ

ਚਰਨ ਸੀਚੇਵਾਲਵੀ

ਪਰਮ ਸਤਿਕਾਰਯੋਗ ਮੁੱਖ ਸੰਪਾਦਕ ਸਾਹਿਬ ਜੀਓ

ਵਾਹਿਗੁਰੂ ਜੀ ਕਾ ਖਾਲਸਾ,

ਵਾਹਿਗੁਰੂ ਜੀ ਕੀ ਫਤਹਿ॥

ਆਪ ਜੀ ਦੇ ਬਹੁਤ ਹੀ ਹਰਮਨ ਪਿਆਰੇ ਮੈਗਜ਼ੀਨ ਲਈ ਦੋ ਨਵੀਆਂ ਲਿਖੀਆਂ ਕਵਿਤਾਵਾਂ ਭੇਜ ਰਿਹਾ ਹਾਂ। ਆਸ ਕਰਦਾ ਹਾਂ ਕਿ ਆਪ ਪਸੰਦ ਕਰੋਗੇ ਅਤੇ ਜਿੰਨੀ ਜਲਦੀ ਹੋ ਸਕਿਆ ਮੈਗਜ਼ੀਨ ਵਿੱਚ ਛਾਪਣ ਦਾ ਯਤਨ ਕਰੋਗੇ। ਤਕਲੀਫ਼ ਲਈ ਆਪ ਜੀ ਦਾ ਤਹਿ ਦਿਲੋਂ ਧੰਨਵਾਦ ਕਰਾਂਗਾ। ਤੁਹਾਨੂੰ ਅਤੇ ਬਾਕੀ ਸਹਿਯੋਗੀਆਂ ਨੂੰ ਪੂਰਨ ਸਤਿਕਾਰ ਸਹਿਤ ਸਤਿ ਸ੍ਰੀ ਅਕਾਲ।

ਸ਼ੁਭਚਿੰਤਕ

ਅਮਰੀਕ ਸਿੰਘ 'ਤਲਵੰਡੀ'

----- 0 -----

ਸਤਿਕਾਰ ਯੋਗ ਸ: ਨਸੀਬ ਸਿੰਘ ਜੀ

ਸਤਿ ਸ੍ਰੀ ਅਕਾਲ।

ਆਪ ਜੀ ਨਾਲ 6 ਸਤੰਬਰ ਨੂੰ ਗਿਆਨੀ ਦਿੱਤ ਸਿੰਘ ਜੀ ਬਾਰੇ ਟ੍ਰੀਬੀਊਨ 'ਚ ਪ੍ਰਕਾਸ਼ਿਤ ਲੇਖ ਦੇ ਸੰਦਰਭ 'ਚ ਸੰਖੇਪ ਵਾਰਤਾਲਾਪ ਹੋਈ ਸੀ।

ਵਾਇਦੇ ਅਨੁਸਾਰ, ਮੈਂ ਆਪ ਜੀ ਨੂੰ ਗਿਆਨੀ ਜੀ ਬਾਰੇ ਆਪਣਾ ਅੰਗ੍ਰੇਜ਼ੀ 'ਚ ਦਿੱਲੀ ਦੇ ਵਕਾਰੀ ਅਰਥ-ਵਾਰਿਸ਼ਕ ਪ੍ਰਕਾਸ਼ਨ 'ਚ ਛਪੇ ਲੰਬੇ ਲੇਖ ਦੀ ਪ੍ਰਤੀ ਭੇਜ ਰਿਹਾ ਹਾਂ। ਮਿਲਣ ਤੇ ਪਤਾ ਦੇਣਾ।

ਆਪ ਜੀ ਨਾਲ ਸੰਪਰਕ ਰਾਹੀਂ ਆਪਣੇ ਸਮਾਜ ਦੇ ਉਥਾਨ ਲਈ ਕੀਤੇ ਜਾ ਰਹੇ ਯਤਨਾਂ ਬਾਰੇ ਜਾਣਕੇ ਬੜੀ ਖੁਸ਼ੀ ਹੋਵੇਗੀ।

ਆਦਰ ਤੇ ਸ਼ੁਭ ਕਾਮਨਾਵਾਂ ਸਹਿਤ

ਹਿਤੂ

ਅਭਿਲਾਸ਼ੀ ਲਾਲ ਅਨੰਦ

----- 0 -----

Registration No. R.N.I CHAPUN/2010/33423 P.O. REGD. NO CHD/144/2011-13

ਸੌਣ ਦੇ ਬਹਾਨੇ ਤੂੰ ਤਾਂ, ਮਿੱਤਰ ਪਿਆਰੇ ਨਾਲ ਜੁੜ ਗਿਐਂ,
ਵਾਰ ਸਭ ਕੁੱਝ, ਕਰਨ ਸ਼ੁਕਰਾਨਾ, ਨੰਗੇ ਪੈਰੀਂ ਤੁਰ ਪਿਐਂ,
ਤੁਰ ਪਿਐਂ 'ਕੰਵਲ' ਤੂੰ, ਜ਼ੁਲਮ ਦੇ ਤੱਖੜਾਂ ਨੂੰ ਠੱਲ੍ਹ ਪਾਉਣ,
ਮੁਰੀਦ, ਉੱਚ ਦਾ ਪੀਰ ਬਣ, ਦੁਖੜੇ ਵੰਡਾਉਣ ਤੁਰ ਪਿਐਂ।

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036